# ਗੁਰਮਤਿ ਅਤੇ ਨੀਲਾ ਕਾਲਾ ਰੰਗ

ਨੀਲ ਬਸਤ੍ਰ ਗੁਰ ਮਧ ਅੰਗੀਠੈ ॥
ਸਤਿਗੁਰ ਫਾਰ ਜਰਾਏ ਨੀਠੈ ॥



ਜਗਦੀਸ਼ ਸਿੰਘ ਨਾਮਧਾਰੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰਮਤਿ ਅਤੇ ਨੀਲਾ ਕਾਲਾ ਰੰਗ

ਲੇਖਕ :

ਜਗਦੀਸ਼ ਸਿੰਘ ਨਾਮਧਾਰੀ

1997

GURMAT ATE NEELA KALA RANG

*by*

*JAGDISH SINGH*



ਪਹਿਲੀ ਵਾਰ ਮਾਰਚ 1997

**ਮੁੱਲ :** 30-00

*ਪ੍ਰਕਾਸ਼ਕ :*

**ਸੂਬਾ ਕਰਤਾਰ ਸਿੰਘ**

ਡੇਰਾ ਮਾਤਾ ਭਗਵਤੀ ਧਰਮ ਕਰਮ ਆਸ਼ਰਮ,

ਗੁਰੂ ਜਗਜੀਤ (ਜਜ) ਨਗਰ, ਗਲੀ ਨੰ: 8,

ਜੌੜਾ ਫਾਟਕ, 40 ਖੂਹ,

ਅੰਮ੍ਰਿਤਸਰ (ਪੰਜਾਬ)

*ਟਾਈਪਸੈੱਟਰ :*

ਕੇ.ਜੀ. ਗ੍ਰਾਫ਼ਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਦੇ

ਪਵਿੱਤਰ ਚਰਨ ਕਮਲਾਂ

ਵਿਚ



ਸੂਬਾ ਕਰਤਾਰ ਸਿੰਘ ਜੀ ਹੋਠੀਆਂ, ਜ਼ਿਲ੍ਹਾ ਗੁਰਦਾਸਪੁਰ



ਸੰਤ ਮੰਗਲ ਸਿੰਘ ਜੀ ਨਾਮਧਾਰੀ, ਮਹਦੀਪੁਰਾ

# ਤਤਕਰਾ

# ਭੂਮਿਕਾ

ਜਥੇਦਾਰ ਜਗਦੀਸ਼ ਸਿੰਘ ਜੀ ਪੰਥ ਦੇ ਮੰਨੇ ਪ੍ਰਮੰਨੇ ਗੁਰੂ ਕੇ ਲਾਲ ਹਨ। ਇਹਨਾਂ ਨੇ ਨਾਮਧਾਰੀ ਵਿਦਿਅਕ ਜਥੇ ਦੀ ਪ੍ਰਧਾਨ ਦੇ ਰੂਪ ਵਿਚ ਸੇਵਾ ਨਿਭਾਈ ਹੈ। ਇਹਨਾਂ ਅੰਦਰ ਇਹ ਰੀਝ ਹੈ ਕਿ ਨਾਮਧਾਰੀ ਪੰਥ ਦੇਸ਼ ਕੌਮ ਅਤੇ ਵਿਸ਼ਵ ਦੀ ਅਗਵਾਈ ਕਰੇ।

ਸ੍ਰੀ ਜੀ ਦੀ ਪੁਸਤਕ 'ਗੁਰਮਤਿ ਅਤੇ ਨੀਲਾ ਕਾਲਾ ਰੰਗ' ਸਮੇਂ ਦੀ ਲੋੜ ਪੂਰਾ ਕਰਦੀ ਹੈ। ਵੇਖਿਆ ਜਾਵੇ ਕਿ ਬਦੇਸ਼ੀ ਤਾਂ ਭਾਰਤ ਦੀ ਪਵਿੱਤਰ ਭੂਮੀ ਤੋਂ ਚਲੇ ਗਏ ਹਨ, ਪਰ ਅੰਗ੍ਰੇਜ਼ੀਅਤ ਨੂੰ ਪਿੱਛੇ ਛੱਡ ਗਏ ਹਨ, ਜਿਸ ਦਾ ਪ੍ਰਭਾਵ ਪੈ ਰਿਹਾ ਹੈ ਕਿ ਨਵੀਂ ਪੀੜ੍ਹੀ ਪੱਛਮ ਦੇ ਵੇਗ ਵਿਚ ਬੁਰੀ ਤਰ੍ਹਾਂ ਰੁੜੀ ਜਾ ਰਹੀ ਹੈ। ਉਸਦੀ ਸੋਚ, ਖਾਣ ਪਾਣ, ਰਹਿਣ ਸਹਿਣ ਉਸੇ ਢੰਗ ਵਿਚ ਢਲਦੀ ਜਾ ਰਹੀ ਹੈ। ਜਿਹੜੀ ਬੜੀ ਦੁਖਦਾਈ ਹੈ ਕਿਉਂਕਿ ਪੱਛਮੀ ਵਿਦਿਆ ਹੀ ਆਉਣ ਵਾਲੀ ਪੀੜ੍ਹੀ ਧਰਮ ਤੇ ਭਾਰਤੀ ਸੰਸਕ੍ਰਿਤੀ ਵਲੋਂ ਮੂੰਹ ਮੁੜਵਾਈ ਜਾ ਰਹੀ ਹੈ। ਅੱਜ ਦਾ ਵਿਦਿਆਰਥੀ ਅਧਿਆਪਕ ਦਾ ਸਤਿਕਾਰ ਨਹੀਂ ਕਰਦਾ। ਭਰਾਵਾਂ-ਭਰਾਵਾਂ ਅੰਦਰ ਪਿਆਰ ਘਟਦਾ ਜਾ ਰਿਹਾ ਹੈ, ਜਿਸ ਕਾਰਣ ਭਾਰਤਵਰਸ਼ ਪੈਰਸ ਤੇ ਲੰਡਨ ਵਿਚ ਬਦਲ ਰਿਹਾ ਹੈ।

ਮਨੁੱਖ ਦੇ ਮਨ 'ਤੇ ਖਾਣ-ਪਾਣ ਤੇ ਪਹਿਨਣ ਦਾ ਪ੍ਰਭਾਵ ਪੈਂਦਾ ਹੈ।

**ਜੈਸਾ ਅੰਨ ਵੈਸਾ ਮਨ,**
**ਜੈਸਾ ਦੁੱਧ ਵੈਸੀ ਬੁੱਧ,**
**ਜੈਸਾ ਪਾਣੀ ਵੈਸੀ ਬਾਣੀ।**

ਅੱਜ ਦਾ ਭਾਰਤੀ ਆਪਣੀ ਸੰਸਕ੍ਰਿਤੀ ਨੂੰ ਅਪਮਾਨ-ਜਨਕ ਸਮਝਣ ਲੱਗਾ ਹੈ, ਜਿਹੜਾ ਅਤਿ ਦੁਖਦਾਈ ਹੈ।

ਸ੍ਰੀ ਜਗਦੀਸ਼ ਸਿੰਘ ਜੀ ਨੇ ਚਿੱਟੇ ਰੰਗ ਦੀ ਵਿਸ਼ੇਸ਼ਤਾ ਦਰਸਾਈ ਹੈ, ਜਿਹੜੀ ਸੌ ਫ਼ੀਸਦੀ ਠੀਕ ਹੈ। ਚਿੱਟਾ ਰੰਗ ਸ਼ਾਂਤ ਮਈ ਰੰਗ ਹੈ। ਇਹ ਰੰਗ ਸਤਿਜੁਗੀ ਰੰਗ ਹੈ। ਇਸ ਨਾਲ ਬੋਲਚਾਲ, ਖਾਣ-ਪਾਣ ਤੇ ਪਵਿਤਰਤਾ ਵੱਲ

ਰੁਚੀ ਵਧਦੀ ਹੈ। ਨੀਲਾ ਰੰਗ ਉਹ ਰੰਗ ਹੈ ਜਿਹੜਾ ਮਨ ਨੂੰ ਵਿਚਲਾਦਾ ਹੈ। ਬੁੱਧੀ ਨੂੰ ਉਲਟੇ ਪਾਸੇ ਫੇਰਦਾ ਹੈ। ਸੰਤ ਜਗਦੀਸ਼ ਸਿੰਘ ਜੀ ਨੇ ਬੜਾ ਉਪਕਾਰ ਕੀਤਾ ਹੈ। ਇਹ ਪੁਸਤਕ ਭੁੱਲੇ-ਭਟੱਕਿਆਂ ਨੂੰ ਸਿੱਧੇ ਰਾਹ ਲਿਆਇਗੀ, ਗ਼ਲਤ ਫ਼ਹਿਮੀਆਂ ਦੂਰ ਹੋਣਗੀਆਂ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਨੂੰ ਨੀਲਾ ਕਹਿ ਕੇ ਪ੍ਰਚਾਰਿਆ ਗਿਆ ਹੈ, ਹਾਲਾਂਕਿ ਕੋਈ ਪੁਸਤਕ, ਗ੍ਰੰਥ ਇਸਦੀ ਪੁਸ਼ਟੀ ਨਹੀਂ ਕਰਦਾ। ਸਾਹਿਬ ਦੇ ਘੋੜੇ ਦਾ ਰੰਗ ਸਬਜਾ ਸੀ। ਪਰ ਅੱਜ ਦੇ ਕਲਾਕਾਰਾਂ, ਲੇਖਕਾਂ ਨੇ ਘੋੜੇ ਨੂੰ ਹੀ ਨੀਲਾ ਕਰ ਨਹੀਂ ਵਿਖਾਇਆ ਸਗੋਂ ਸਾਹਿਬ ਦੇ ਬਸਤ੍ਰਾਂ ਨੂੰ ਨੀਲ ਵਿਚ ਡੋਬ ਦਿੱਤਾ ਹੈ। ਜਿਹੜਾ ਅਤਿ ਅਫ਼ਸੋਸ-ਨਾਕ ਹੈ।

ਗੁਰਮਤਿ ਅਤੇ ਨੀਲਾ ਕਾਲਾ ਰੰਗ ਪੁਸਤਕ ਲਿਖ ਕੇ ਸਤਿਪੁਰਖ ਜੀ ਨੇ ਭਾਰਤੀ ਸਮਾਜ ਦਾ ਭਾਰਤੀ ਵਿਰਾਸਤ ਵੱਲ ਮੂੰਹ ਮੋੜਣ ਦਾ ਜਤਨ ਕੀਤਾ ਹੈ। ਚਿੱਟਾ ਰੰਗ ਉਹ ਹੈ ਜਿਹੜਾ ਸਤਿਜੁਗੀ ਸੁਭਾਵ ਉਤਪੰਨ ਕਰਦਾ ਹੈ। ਬੋਲਾਂ ਵਿਚ ਮਿਠਾਸ ਆਉਂਦੀ ਹੈ, ਹਮਦਰਦੀ ਵੱਧਦੀ ਹੈ। ਇਸ ਦੇ ਵਿਪਰੀਤ ਨੀਲਾ, ਕਾਲਾ ਰੰਗ ਅਜਿਹਾ ਹੈ ਜਿਹੜਾ ਮਨ ਨੂੰ ਖੋਟੇ ਕਰਮਾਂ ਵੱਲ ਪ੍ਰੇਰਦਾ ਹੈ। ਲੇਖਕ ਨੇ ਇਹ ਪੁਸਤਕ ਲਿਖ ਕੇ ਬੜਾ ਉਪਕਾਰ ਕੀਤਾ ਹੈ। ਜਥੇਦਾਰ ਜੀ ਨੇ ਆਪਣੇ ਲੇਖ ਦੀ ਪੁਸ਼ਟੀ ਲਈ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ, ਇਤਿਹਾਸ ਅਤੇ ਸ਼ਾਸਤਰਾਂ ਦੇ ਅਧਾਰ 'ਤੇ ਕਾਲੇ ਨੀਲੇ ਦੇ ਬੁਰੇ ਪ੍ਰਭਾਵ ਨੂੰ ਚੰਗੀ ਤਰ੍ਹਾਂ ਨੰਗਾ ਕੀਤਾ ਹੈ, ਤੇ ਇਹ ਸਾਬਤ ਕੀਤਾ ਹੈ ਕਿ ਚਿੱਟਾ ਬਾਣਾ ਪਹਿਨਣ ਯੋਗ ਹੈ। ਏਸੇ ਕਾਰਣ ਇਹਨਾਂ ਦੀ ਖੋਜ ਲਗਨ ਤੇ ਮਿਹਨਤ ਦੀ ਕਦਰ ਕਰਦੇ ਹਾਂ।

ਮੈਂ ਹਰ ਭਾਰਤੀ ਨੂੰ ਇਸ ਪੁਸਤਕ ਨੂੰ ਪੜ੍ਹਨ ਲਈ ਬੇਨਤੀ ਕਰਦਾ ਹਾਂ ਤਾਂ ਕਿ ਉਹ ਆਪਣੇ ਪਰਿਵਾਰ 'ਤੇ ਆਉਣ ਵਾਲੀ ਔਲਾਦ ਨੂੰ ਪੱਛਮੀ ਵਿਦਿਆ ਦੇ ਰੋਲਡ ਗੋਲਡ ਤੋਂ ਬਚਾਅ ਸਕਣ। ਪਾਠਕ ਆਪ ਵੀ ਪੜ੍ਹਨ ਤੇ ਹੋਰ ਸੱਜਣਾਂ ਮਿੱਤਰਾਂ ਨੂੰ ਪੜ੍ਹਨ ਲਈ ਪ੍ਰੇਰਨਾ ਕਰਨ।

ਅੰਤ ਵਿਚ ਮੈਂ ਲੇਖਕ ਨੂੰ ਵਧਾਈ ਦੇਂਦਾ ਹੋਇਆ, ਕਾਮਨਾ ਕਰਦਾ ਹਾਂ ਕਿ ਸੱਚੇ ਪਾਤਿਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ, ਲੇਖਕ ਨੂੰ ਸੁਖੀ ਜੀਵਨ ਤੇ ਲੰਮੀ ਉਮਰ ਬਖ਼ਸ਼ਣ ਤਾਂਕਿ ਇਹ ਪੰਥ ਦੀ ਸੇਵਾ ਕਰਦੇ ਰਹਿਣ।

ਪੋਹ ੧੩, ੨੦੫੬ — **ਨਿਹਾਲ ਸਿੰਘ ਮਾਸਟਰ ਬੀ.ਏ.**

ਸ੍ਰੀ ਭੈਣੀ ਸਾਹਿਬ — *(ਪੰਥ ਰਤਨ)*

# ਦੋ ਸ਼ਬਦ ਲੇਖਕ ਬਾਰੇ

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦੱਕਾ ਨਾਮਧਾਰੀ ਪੰਥ ਵਿਚ ਬੜੇ ਬੜੇ ਵਿਦਵਾਨ ਸੱਜਣ ਹਨ। ਉਹਨਾਂ ਵਿਚੋਂ ਸੰਤ ਜਗਦੀਸ਼ ਸਿੰਘ ਜੀ ਇਕ ਹਨ। ਇਹਨਾਂ ਦਾ ਜੀਵਨ ਬੜਾ ਸੰਘਰਸ਼-ਮਈ ਜੀਵਨ ਹੈ।

ਅਚਨਚੇਤ ਹੀ ਅੰਮ੍ਰਿਤਸਰ ਸ਼ਹੀਦੀ ਮੇਲੇ 'ਤੇ ਜੋ ਕਿ ਸਭ ਤੋਂ ਪਹਿਲਾਂ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ, ਜਗਦੀਸ਼ ਸਿੰਘ ਭਜਨ ਪੁੱਛ ਕੇ ਨਾਮਧਾਰੀ ਸਿਖ ਸਜ ਗਿਆ। ਉਸ ਦਿਨ ਤੋਂ ਲੈ ਕੇ ਅੱਜ ਤੱਕ ਇਹਨਾਂ ਦਾ ਮਨ ਅਡੋਲ ਹਾਲਤ ਵਿਚ ਹੈ। ਸੰਤ ਜਗਦੀਸ਼ ਸਿੰਘ ਪੁਰਾਣੇ ਜਥੇਦਾਰਾਂ ਵਾਂਗ ਬੜੇ ਜੋਸ਼ ਨਾਲ ਨਾਮਧਾਰੀ ਪ੍ਰਚਾਰ ਕਰਦਾ ਹੈ। ਯਾਦ ਸ਼ਕਤੀ ਤਾਂ ਪ੍ਰਮਾਤਮਾ ਵਲੋਂ ਹੀ ਇਹਨਾਂ ਨੂੰ ਬਹੁਤ ਤੇਜ ਮਿਲੀ ਹੈ, ਨਾਲ ਹੀ ਅੰਮ੍ਰਿਤਸਰ ਵਿਚ ਰਹਿਣ ਕਰਕੇ ਬੜੇ ਬੜੇ ਵਿਦਵਾਨਾਂ ਦੀ ਸੰਗਤ ਕਰਨ ਦਾ ਵੀ ਸ਼ੌਕ ਹੈ।

ਚਕਰਵਰਤੀ ਜੀ ਤਾਂ ਕਈ ਕਈ ਦਿਨ ਇਹਨਾਂ ਕੋਲ ਠਹਿਰਦੇ ਹੁੰਦੇ ਸਨ। ਪੰਡਿਤ ਗੋਪਾਲ ਸਿੰਘ ਜੀ 'ਗਿਆਨ ਮਾਰਤੰਡ' ਦੇ ਇਹ ਸ਼ਿਸ਼ ਹਨ। ਸੂਬਾ ਬਿਸ਼ਨ ਸਿੰਘ ਜੀ ਹੋਠੀਆ ਵਾਲਿਆ ਨਾਲ ਵੀ ਬਹੁਤ ਸਨੇਹ ਸੀ। ਮੈਂ ਇਹਨਾਂ ਨਾਲ ਵੇਖਿਆ ਹੈ ਕਿ ਸੰਤ ਜੀ ਜਿਥੇ ਵੀ ਮੌਕਾ ਮਿਲੇ ਨਾਮਧਾਰੀ ਮੱਤ ਦਾ ਪ੍ਰਚਾਰਨ ਕਰਨ ਤੋਂ ਝਿਝਕਦੇ ਨਹੀਂ। ਸਫ਼ਰ ਕਰ ਰਹੇ ਹੋਣ, ਕਿਤੇ ਬੈਠੇ ਹੋਏ ਹੋਣ ਆਦਿ। ਇਹਨਾਂ ਦੇ ਮਨ ਵਿਚ ਇਕੋ ਹੀ ਖਾਹਸ਼ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਧਾਂਤ ਦਾ ਸਾਰੇ ਪ੍ਰਾਣੀਆਂ ਨੂੰ ਗਿਆਨ ਹੋ ਜਾਵੇ। ਇਕ ਵਾਰ ਮੈਂ ਤੇ ਸੰਤ ਜੀ ਦਰਸ਼ਨੀ ਡਿਉੜੀ ਸ੍ਰੀ ਅੰਮ੍ਰਿਤਸਰ ਵਿਚ ਬੈਠੇ ਸਾਂ। ਸੇਵਾਦਾਰ ਆਦਿ ਗ੍ਰੰਥ ਸਾਹਿਬ ਦੀ ਬੀੜ ਸੁਖ ਆਸਨ ਲਿਆਉਣ ਲਈ ਸਮਾਨ ਤਿਆਰ ਕਰ ਰਹੇ ਸਨ। ਸੱਜਣ ਇਹਨਾਂ ਦੇ ਜਾਣੇ ਪਹਿਚਾਣੇ ਸਨ। ਸੰਤ ਜੀ ਮੈਨੂੰ ਸੰਬੋਧਨ ਕਰਕੇ ਕਹਿਣ ਲੱਗੇ ਕਿ ਵੇਖੋ ਮਾਸਟਰ ਜੀ ਜਿਸ ਤਰ੍ਹਾਂ ਤੁਸੀਂ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਤੇ ਜਾਣਾ ਹੋਵੇ ਤੇ ਰਾਤ ਦਾ ਸਮਾਂ ਹੋਵੇ ਤਾਂ ਤੁਸੀਂ ਬੈਟਰੀ ਜ਼ਰੂਰ ਨਾਲ ਲੈ ਲੈਂਦੇ ਹੋ, ਇਸੇ ਤਰ੍ਹਾਂ ਇਹਨਾਂ

ਨੇ ਪਾਲਕੀ ਦੇ ਨਾਲ ਬੈਟਰੀ ਵੀ ਲਈ ਹੈ।

ਸੰਤ ਜੀ ਨੇ ਪਹਿਲੀ ਪੁਸਤਕ 'ਗੁਰਮਤਿ ਤੇ ਨੀਲਾ ਕਾਲਾ ਰੰਗ' ਜੋ ਲਿਖੀ ਹੈ ਇਸਦੀ ਅੱਜ ਦੇ ਸਮੇਂ ਵਿਚ ਬਹੁਤ ਲੋੜ ਹੈ। ਇਸ ਪੁਸਤਕ ਵਿਚ ਸੰਤਾਂ ਨੇ ਗੁਰਬਾਣੀ, ਸਾਸ਼ਤਰ ਇਤਿਹਾਸ ਅਤੇ ਵਿਗਿਆਨਕ ਤਥਾਂ ਅਨੁਸਾਰ ਸਿੱਧ ਕੀਤਾ ਹੈ ਕਿ ਸਿਖ ਮੱਤ ਵਿਚ ਨੀਲਾ ਕਾਲਾ ਰੰਗ ਵਰਤਣਾ ਮਨਮਤ ਹੈ। ਸਤਿਗੁਰੂ ਜੀ ਕਿਰਪਾ ਕਰਨ ਸੰਤ ਜਗਦੀਸ਼ ਸਿੰਘ 'ਤੇ ਮਿਹਰ ਭਰਿਆ ਹੱਥ ਰੱਖਣ ਕਿਉਂਕਿ ਕੋਈ ਵੀ ਕੰਮ ਸਤਿਗੁਰੂ ਜੀ ਦੀ ਕਿਰਪਾ ਤੋਂ ਬਿਨਾਂ ਕਾਮਯਾਬ ਨਹੀਂ ਹੋ ਸਕਦਾ। ਇਸ ਪੁਸਤਕ ਨੂੰ ਲਿਖਣ ਵਿਚ ਸੰਤ ਜੀ ਨੇ ਬਹੁਤ ਮਿਹਨਤ ਕੀਤੀ ਹੈ। ਇਸ ਲਈ ਮੈਂ ਸੰਤਾਂ ਨੂੰ ਵਧਾਈ ਦੇਂਦਾ ਹਾਂ ਅਤੇ ਹਰ ਇਕ ਨੂੰ ਇਹ ਪੁਸਤਕ ਪੜ੍ਹਨ ਦੀ ਸਿਫ਼ਾਰਸ਼ (ਪ੍ਰੇਰਨਾ) ਕਰਦਾ ਹਾਂ।

ਪਿੰਡ ਓਠੀਆਂ **ਕਰਤਾਰ ਸਿੰਘ (ਸੂਬਾ)**
ਪੋਹ ੧, ੨੦੫੬

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮੇਰੇ ਵਲੋਂ

ਹਥਲੀ ਪੁਸਤਕ 'ਗੁਰਮਤਿ ਅਤੇ ਨੀਲਾ ਕਾਲਾ ਰੰਗ' ਜਦ ਮੇਰੇ ਸਾਹਮਣੇ ਆਈ ਤਾਂ ਪੜ੍ਹਨ 'ਤੇ ਪਤਾ ਲੱਗਾ ਕਿ ਸਾਡੇ ਨਾਮਧਾਰੀ ਇਤਿਹਾਸ ਵਿਚ ਤਕਰੀਬਨ ਡੇਢ ਸੌ ਸਾਲ ਤੋਂ ਅਜੇਹਾ ਉਦਮ ਕਿਸੇ ਲਿਖਾਰੀ ਵਲੋਂ ਨਹੀਂ ਕੀਤਾ ਗਿਆ, ਜਦ ਕਿ ਨਾਮਧਾਰੀ ਪ੍ਰਚਾਰ ਦਾ ਇਹ ਕੇਂਦਰੀ ਮੁੱਦਾ ਹੈ। ਇਹ ਮਾਣ ਤੇ ਫ਼ਖ਼ਰ ਦੀ ਗੱਲ ਹੈ ਕਿ ਮੇਰੇ ਸ਼ਾਗਿਰਦ 'ਸੰਤ ਜਗਦੀਸ਼ ਸਿੰਘ ਜੀ ਅੰਮ੍ਰਿਤਸਰ' ਨੇ ਇਹ ਅਤੀ ਉੱਤਮ ਤੇ ਸ਼ਲਾਘਾਯੋਗ ਉਦਮ ਕੀਤਾ ਹੈ। ਇਸ ਪੁਸਤਕ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਦਿੱਤੀ ਗਈ ਸਮਗਰੀ ਗੁਰਬਾਣੀ, ਇਤਿਹਾਸ, ਸੰਸਕ੍ਰਿਤ ਗ੍ਰੰਥ (ਸਿਮ੍ਰਤੀਆਂ), ਵਿਗਿਆਨਕ ਅਤੇ ਆਰਥਕ ਅਧਾਰ 'ਤੇ ਲਿਖੀ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਅਖੌਤੀ ਨੀਲੇ ਘੋੜੇ ਦਾ ਗੁਰਬਾਣੀ ਅਨੁਸਾਰ ਖੰਡਨ ਕੀਤਾ ਹੈ, ਸਬਜ਼ੇ ਘੋੜੇ ਦਾ ਮੰਡਨ ਜਿਵੇਂ ਕਿ :

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ, ਹਰਮ ਸਵਾਰਿਆ ॥**

*(ਪੰਨਾ ੪੭੨)*

**ਪਿਖਹੁ ਦਾਮਨੀ ਦਿਸਾ ਸਬਜਾ ਬਡ ਘੋਰਾ ॥**

*(ਗੁਰ ਪ੍ਰਤਾਪ ਸੂਰਜ)*

**ਹਰ ਰੰਗੀ ਤੁਰੇ ਨਿਤਪਾਲੀਅਹਿਕਿਤੈ ਕਾਮਿ ਨ ਆਈ ॥**

*(ਪੰਨਾ ੬੪੮)*

ਇਹ ਪ੍ਰਮਾਣ ਪੜ੍ਹੇ ਤਾਂ ਹਰ ਵਿਦਵਾਨ ਨੇ ਹਨ ਪਰ ਤਹਿਰੀਰੀ ਤੇ ਤਕਰੀਰੀ ਕਿਸੇ ਵੀ ਨਹੀਂ ਦਸੇ ਤੇ ਲਿਖੇ। ਇਸ ਤੋਂ ਇਲਾਵਾ ਸਿੱਖਾਂ ਦੇ ਅਨੰਦ ਮੈਰਿਜ ਐਕਟ (Anand Marriage Act) ਬਾਰੇ ਵੀ ਚਾਨਣਾ ਪਾਇਆ ਹੈ ਕਿ ਕਿਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗਵਾਹੀ 'ਤੇ ਇਹ ਐਕਟ ਪਾਸ ਹੋਇਆ ਸੀ। ਆਮ ਲੋਕੀਂ ਇਹ ਵੀ ਨਹੀਂ ਜਾਣਦੇ ਕਿ ਸਿਖ ਪੰਥ ਦਾ ਨਿਸ਼ਾਨ ਸਾਹਿਬ ਸਫ਼ੈਦ ਸੀ ਅਤੇ ਅਜੋਕੇ ਯੁਗ ਵਿਚ ਝੂਲ ਰਹੇ ਪੀਲੇ ਨਿਸ਼ਾਨ

ਸਾਹਿਬ ਕਦੋਂ ਤੇ ਕਿਵੇਂ ਚਲੇ ਅਤੇ ਕਿਸ ਦੁਆਰਾ ਚਲਾਏ ਗਏ। ਇਸ ਬਾਰੇ ਵੀ ਸੰਤਾਂ ਨੇ ਖੁਲ੍ਹ ਕੇ ਚਾਨਣਾ ਪਾਇਆ ਹੈ। ਸੁਆਦਲੀ ਗੱਲ ਇਹ ਹੈ ਕਿ ਇਸ ਪੁਸਤਕ ਵਿਚ ਜਿਹੜੀ ਵੀ ਗੱਲ ਕਹੀ ਗਈ ਹੈ, ਉਹਨਾਂ ਪ੍ਰਮਾਣਾਂ ਦੀ ਜ਼ੁੰਮੇਵਾਰੀ ਹੋ ਚੁਕੇ ਵਿਦਵਾਨਾਂ ਦੀ ਹੈ, ਮਨੋ-ਕਲਪਤ ਕੋਈ ਵੀ ਗੱਲ ਨਹੀਂ ਹੈ। ਮੈਂ ਸੰਤ ਜੀ ਨੂੰ ਅਸ਼ੀਰਵਾਦ ਦੇਂਦਾ ਹੋਇਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਬੇਨਤੀ ਕਰਦਾ ਹਾਂ ਕਿ ਇਹਨਾਂ 'ਤੇ ਹਰ ਪ੍ਰਕਾਰ ਦੀ ਕਿਰਪਾ ਕਰਦੇ ਹੋਏ ਪੰਥ ਦੀ ਸੇਵਾ ਕਰਨ ਦਾ ਬਲ ਬਖ਼ਸ਼ਣ। ਅੰਤ ਵਿਚ ਮੈਂ ਇਸ ਪੁਸਤਕ ਨੂੰ ਸਭ ਨਾਨਕ ਨਾਮ ਲੇਵਾ, ਸਨਾਤਨ ਧਰਮੀਆਂ ਨੂੰ ਪੜ੍ਹਨ ਦੀ ਸਿਫ਼ਾਰਸ਼ ਕਰਦਾ ਹਾਂ। ਨਾਲ ਹੀ ਨਾਮਧਾਰੀ ਪੰਥ ਦੇ ਜ਼ੁੰਮੇਵਾਰ ਕਾਰਕੁਨਾਂ ਨੂੰ ਅਰਜ ਕਰਦਾ ਹਾਂ ਕਿ ਇਸ ਅਮੁੱਲੀ ਪੁਸਤਕ ਨੂੰ ਹਿੰਦੀ, ਅੰਗ੍ਰੇਜ਼ੀ ਭਾਸ਼ਾ ਵਿਚ ਰੂਪਾਂਤਰ ਕਰਕੇ ਆਮ ਜਨਤਾ ਤਕ ਪਹੁੰਚਾਇਆ ਜਾਵੇ।

*ਪੰਥ ਹਿਤਕਾਰੀ*

**ਗੋਪਾਲ ਸਿੰਘ ਪੰਡਤ**

*(ਗਿਆਨ ਮਾਰਤੰਡ)*

ਸ੍ਰੀ ਭੈਣੀ ਸਾਹਿਬ
ਪੋਹ ੧੫, ੨੦੫੬

# ਪੁਸਤਕ ਬਾਰੇ ਰਾਇ

ਸ੍ਰੀ ਮਾਨ ਸੰਤ ਜਗਦੀਸ਼ ਸਿੰਘ ਜੀ ਨਾਮਧਾਰੀ ਜਿਹਨਾਂ ਨੇ ਆਪਣੀ ਜ਼ਿੰਦਗੀ ਦੇ ਅੰਦਰ ਨਾਮ ਸਿਮਰਨ ਅਤੇ ਸਿਖ ਧਰਮ ਦਾ ਬਹੁਤ ਪ੍ਰਚਾਰ ਕੀਤਾ ਹੈ ਅਤੇ ਕਰ ਰਹੇ ਹਨ। ਇਹਨਾਂ ਦੀ ਸੰਗਤ ਕਰਨ ਦੇ ਨਾਲ ਹਰ ਮਨੁੱਖ ਦਾ ਜੀਵਨ ਉਜਵਲ ਹੋ ਜਾਂਦਾ ਹੈ। ਮੇਰੇ ਬਚਪਨ ਦੇ ਸਾਥੀ ਹਨ, ਜੋ ਇਹਨਾਂ ਨੂੰ ਸਿਖ ਧਰਮ ਅਤੇ ਸਿਖ ਕੌਮ ਵਾਸਤੇ ਬਹੁਤ ਵੱਡਾ ਪ੍ਰਚਾਰਕ ਹੋਣ ਦਾ ਮਾਨ ਦਸਵੇਂ ਪਾਤਿਸ਼ਾਹ ਨੇ ਬਖ਼ਸ਼ਿਆ ਹੈ। ਇਹਨਾਂ ਦੀ ਸਿਫ਼ਤ ਹੈ ਕਿ ਹਰ ਕੌਮ ਵਿਚ (ਹਰ ਕੌਮ ਦੇ ਬਾਰੇ ਵਿਚ ਪੂਰਾ ਗਿਆਨ ਰਖਦੇ ਹਨ) ਬੋਲ ਕੇ ਨਾਮ ਸਿਮਰਨ ਨਾਲ ਜੋੜਦੇ ਹਨ।

ਇਹਨਾਂ ਦੀ ਲਿਖੀ ਪੁਸਤਕ 'ਗੁਰਮਤਿ ਅਤੇ ਨੀਲਾ ਕਾਲਾ ਰੰਗ' ਮੈਂ ਪੜ੍ਹੀ ਹੈ। ਮੈਨੂੰ ਬਹੁਤ ਪ੍ਰਸੰਨਤਾ ਹੋਈ। ਮੈਂ ਸਤਿਗੁਰੂ ਜੀ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਆਪ ਨੂੰ ਦੀਰਘ ਆਯੂ ਬਖ਼ਸ਼ਣ ਤਾਂ ਜੋ ਇਹ ਸਿੱਖੀ ਦਾ ਪ੍ਰਚਾਰ ਕਰਦੇ ਰਹਿਣ। ਇਸ ਪੁਸਤਕ ਬਾਰੇ ਕਹਿਣਾ ਹੀ ਕਾਫੀ ਹੈ ਕਿ :

**ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪ੍ਰਵਾਣ॥**

*—ਦਾਸ*

**ਮਾਨ ਸਿੰਘ (ਗਿਆਨੀ)**
*ਜਨਰਲ ਸਕੱਤਰ*
*ਆਲ ਇੰਡੀਆ ਕੇਂਦਰੀਆ ਸ੍ਰੀ ਗੁਰੂ ਸਿੰਘ ਸਭਾ*
*ਦਿੱਲੀ*

ਸ੍ਰੀ ਗੁਰੂ ਨਾਨਕ ਸਤਿਸੰਗ ਸਭਾ (ਰਜਿ:)
ਗੁਰਦੁਆਰਾ ਅਮਰ ਕਲੋਨੀ,
ਦਯਾਨੰਦ ਕਲੋਨੀ
ਲਜਪਤ ਨਗਰ, ਦਿੱਲੀ

# ਇਹ ਪੁਸਤਕ ਕਿਉਂ ?

ਨਾਮਧਾਰੀ ਸੰਤ ਖ਼ਾਲਸਾ ਭਾਵੇਂ ਗੁਰਬਾਣੀ, ਪੰਥ ਪ੍ਰਕਾਸ਼, ਭਾਰਤ ਮਤ ਦਰਪਣ, ਇਨਸਾਈਕਲੋਪੀਡੀਆ ਆਦਿ, ਵਿਸ਼ਵ ਪ੍ਰਸਿੱਧ ਗ੍ਰੰਥਾਂ ਦੇ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸਲੀ ਸਿੰਘ ਹਨ। ਇਹ ਮਤ ਜਦੋਂ ਦਾ ਇਤਿਹਾਸਿਕ ਪਿੜ ਵਿਚ ਆਇਆ ਹੈ, ਉਦੋਂ ਤੋਂ ਹੀ ਇਸ ਦੀ ਵਿਰੋਧਤਾ ਸਿਖਰਾਂ 'ਤੇ ਰਹੀ ਹੈ। ਇਸ ਦਾ ਕਾਰਨ ਪਹਿਲਾਂ ਅੰਗਰੇਜ਼ ਹਕੂਮਤ ਤੇ ਉਸ ਤੋਂ ਪਿੱਛੋਂ ਉਸ ਦੀਆਂ ਸਾਜੀਆਂ ਨਿਵਾਜੀਆਂ ਸਿੰਘ ਸਭਾਵਾਂ, ਦੀਵਾਨ ਤੇ ਦਲ ਕਰ ਰਹੇ ਹਨ। ਭਾਵੇਂ ਇਹਨਾਂ ਦਾ ਆਪਣਾ ਪੱਖ ਗੁਰੂ ਬਾਣੀ ਅਨੁਸਾਰ ਨਹੀਂ ਹੈ। ਪਰ ਪਰਚਾਰ ਪੱਖੋਂ ਇਹਨਾਂ ਦਾ ਨੰਬਰ ਇਕ ਹੈ। ਇਹ ਲੋਕ ਰਾਤੀਂ ਗੱਲ ਕਰਨ ਸਵੇਰੇ ਦੁਨੀਆਂ ਤਕ ਪਹੁੰਚ ਜਾਂਦੀ ਹੈ। ਭਾਵੇਂ ਉਹ ਗੱਲ ਕੋਈ ਵਜ਼ਨ ਨਾ ਰੱਖਦੀ ਹੋਵੇ। ਇਹਨਾਂ ਦੇ ਮੁਕਾਬਲੇ ਕੂਕਿਆਂ ਕੋਲ ਇੰਨੇ ਸਾਧਨ ਨਹੀਂ। ਇਸ ਦੀ ਇਕ ਛੋਟੀ ਜਿਹੀ ਮਿਸਾਲ ਇਹ ਹੈ ਕਿ ਜਦੋਂ ਸੰਨ ੧੯੭੬ ਵਿਚ ਨਾਮਧਾਰੀਆਂ ਨੂੰ ਪੱਤਰਾ-ਪਾਠ, ਪੱਤਰਾ-ਪਾਠ ਕਹਿ ਕੇ ਭੰਡਿਆ ਗਿਆ ਸੀ। ਹਾਲਾਂ ਕਿ ਕੂਕਿਆਂ ਦਾ ਪੱਖ ਸਹੀ ਸੀ। ਕੂਕੇ ਆਪਣੇ ਸੱਚੇ ਪੱਖ ਨੂੰ ਵੀ ਲੋਕਾਂ ਤਕ ਨਹੀਂ ਪਹੁੰਚਾ ਸਕੇ ਸਨ। ਵਿਦਵਾਨਾਂ ਨੇ ਤਿੰਨ ਸਮੇਂ ਮੰਨੇ ਹਨ। ਪਹਿਲਾ ਪੰਡਾ ਜੁਗ, ਦੂਜਾ ਡੰਡਾ ਜੁਗ ਤੇ ਤੀਸਰਾ ਪ੍ਰਾਪੇਗੰਡਾ ਜੁਗ। ਪਹਿਲੇ ਜੁਗ (ਪੰਡਾ) ਦਾ ਲੱਛਣ ਹੈ ਕਿ ਆਪ ਜੀ ਵਰਗੇ ਚੰਗੇ ਪੁਰਸ਼ ਜੋ ਕੰਮ ਕਰਨ ਉਸ ਨੂੰ ਪੰਡਾ ਜੁਗੀ ਪੁਰਸ਼ ਝੱਟ ਅਪਣਾ ਲੈਂਦਾ ਹੈ। ਅੱਜ ਦੀ ਨਾਮਧਾਰੀ ਸਿੱਖੀ ਉਹਨਾਂ ਪੰਡਾ (ਬੁੱਧੀ) ਜੁਗੀ ਪੁਰਸ਼ਾਂ ਦੀ ਦੇਣ ਹੈ। ਇਹਨਾਂ ਪੰਡਾ ਜੁਗੀ ਸਿੱਧ ਪੁਰਸ਼ਾਂ ਦੇ ਕੁਝ ਨਾਮ ਪੇਸ਼ ਹਨ—ਸੰਤ ਅਤਰ ਸਿੰਘ ਜੀ ਸੰਭੜੇਵਾਲ, ਸ੍ਰੀ ਨਿਧਾਨ ਸਿੰਘ ਆਲਿਮ ਜੀ, ਸ੍ਰੀ ਭਗਤ ਸਿੰਘ ਜੀ ਦਾਤੇਵਾਲ, ਸ੍ਰੀ ਮੰਗਲ ਸਿੰਘ ਜੀ ਅਰਸ਼ੀ ਫ਼ਰਿਸ਼ਤਾ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਸੰਤ ਬੰਤਾ ਸਿੰਘ ਜੀ ਬੂੜਾਡੱਲਾ, ਸ੍ਰੀ ਇੰਦਰ ਸਿੰਘ ਜੀ ਚਕ੍ਰਵਰਤੀ, ਸਰਬ ਪੱਖੀ ਵਿਦਵਾਨ ਅਤੇ ਸੂਬਾ ਬਿਸ਼ਨ ਸਿੰਘ ਜੀ ਹੋਠੀਆਂ, ਅੱਜ ਦੇ ਸਮੇਂ ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ (ਵਿਦਿਆ ਮਾਰਤੰਡ) ਆਦਿ। ਦੂਜਾ ਹੈ ਡੰਡਾ

ਜੁਗ, ਜਿਸ ਵਿਚ ਜ਼ੋਰ (ਤਾਕਤ) ਪ੍ਰਧਾਨ ਹੁੰਦਾ ਹੈ। ਇਸ ਨੂੰ ਮੁਗ਼ਲ ਜੁਗ ਵੀ ਕਿਹਾ ਜਾਂਦਾ ਹੈ। ਆਪ ਜੀ ਨੇ ੧੨ ਕੁ ਸਾਲ ਪੰਜਾਬ ਵਿਚ ਵੀ ਇਹ ਜੁਗ ਵੇਖਿਆ ਹੈ। ਇਸ ਜੁਗ ਵਿਚ ਜੋ ਵੀ ਕੰਮ ਲੈਣਾ ਹੈ, ਉਹ ਡੰਡੇ ਦੀ ਕ੍ਰਿਪਾ ਨਾਲ਼ ਲਿਆ ਜਾਂਦਾ ਹੈ। ਤੀਜਾ ਜੁਗ ਹੈ ਪ੍ਰਾਪੇਗੰਡਾ ਜੁਗ, ਜਿਸ ਵਿਚ ਪ੍ਰਾਪੇਗੰਡਾ (ਪ੍ਰਚਾਰ) ਹੀ ਪ੍ਰਧਾਨ ਹੈ। ਜਿਸ ਦਾ ਪ੍ਰਾਪੇਗੰਡਾ (ਪ੍ਰਚਾਰ) ਕਾਮਿਲ ਹੈ, ਉਸ ਦਾ ਝੂਠ ਵੀ ਕਾਮਯਾਬ ਹੁੰਦਾ ਹੈ। ਉਦਾਹਰਨ ਦੇ ਤੌਰ 'ਤੇ ਜੇ ਇਕ ਸੱਜਣ ਸਾਗਵਾਨ ਦਾ ਫ਼ਰਨੀਚਰ ਬਣਾ ਕੇ ਵੇਚਦਾ ਹੈ, ਪਰ ਉਸ ਦਾ ਪ੍ਰਚਾਰ (ਪ੍ਰਾਪੇਗੰਡਾ) ਕਮਾਲ ਦਾ ਨਹੀਂ ਹੈ ਤਾਂ ਉਸ ਦਾ ਕੰਮ ਠੱਪ ਹੋ ਕੇ ਰਹਿ ਜਾਂਦਾ ਹੈ। ਉਸ ਦੇ ਮੁਕਾਬਲੇ ਇਕ ਆਦਮੀ ਨਿਕੰਮੀ ਤੇ ਆਰਜੀ ਲੱਕੜੀ ਦਾ ਸਮਾਨ ਬਣਾਉਂਦਾ ਹੈ ਪਰ ਉਸ ਦੇ ਕੋਲ ਪ੍ਰਚਾਰ ਦੇ ਸਾਧਨ ਅਤੀ ਕਮਾਲ ਦੇ ਹਨ। ਇਸ ਕਰਕੇ ਉਸ ਨੂੰ ਮਾਲ ਰੱਖਣਾ ਨਹੀਂ ਮਿਲਦਾ ਭਾਵ ਕਿ ਝੱਟਪਟ ਵਿਕ ਜਾਂਦਾ ਹੈ। ਇਹ ਹੈ ਪ੍ਰਾਪੇਗੰਡੇ (ਪ੍ਰਚਾਰ) ਦਾ ਕ੍ਰਿਸ਼ਮਾ। ਇਹੋ ਹਾਲ ਸਾਡੇ ਨਾਮਧਾਰੀ ਮੱਤ ਦਾ ਹੈ।

ਨਾਮਧਾਰੀ ਖ਼ਾਲਸਾ ਜੀ ਦੇ ਕੁਝ ਕੁ ਖ਼ਾਸ ਨਿਯਮ ਇਹ ਹਨ:

੧. ਦੇਹਧਾਰੀ (ਜਿਉਂਦੇ) ਗੁਰੂ ਦੀ ਮਾਨਤਾ (ਉਹ ਵੀ ਗੁਰੂ ਨਾਨਕ ਪ੍ਰਣਾਲੀ ਵਿਚ, ਗੁਰੂ ਨਾਨਕ ਤੋਂ ਗੁਰੂ ਜਗਜੀਤ ਸਿੰਘ ਜੀ ਤਕ)

੨. ਬਾਰਵੀਂ ਪਾਤਿਸ਼ਾਹੀ ਦੀ ਅਰਦਾਸ। ਗੁਰੂ ਨਾਨਕ ਜੀ ਤੋਂ ਗੁਰੂ ਜਗਜੀਤ ਸਿੰਘ ਜੀ ਤਕ।

੩. ਬਾਣਾ ਸਫ਼ੈਦ (ਗੁਰਬਾਣੀ ਅਨੁਸਾਰ) ਪੱਗ ਸਿੱਧੀ ਤੇ ਬਸਤਰਾਂ ਦੀ ਕਾਟ ਦੇਸੀ।

੪. ਨੀਲੇ-ਕਾਲੇ ਬਸਤਰਾਂ ਦਾ ਖੰਡਨ।

੫. ਖੰਡੇ ਬਾਟੇ ਦਾ ਅੰਮ੍ਰਿਤ ਪੰਜ ਬਾਣੀਆਂ ਦੁਆਰਾ (ਬਾਟਾ ਮੂੰਹ ਨੂੰ ਨਹੀਂ ਲਾਉਣਾ ਕਿਉਂਕਿ ਦਸਵੇਂ ਗੁਰੂ ਜੀ ਨੇ ਅੰਮ੍ਰਿਤ ਸ੍ਰੀ ਸਾਹਿਬ ਨਾਲ ਸਜਾਇਆ ਸੀ ਤੇ ਪੰਜ ਬਾਣੀਆਂ ਦੀ ਥਾਂ ਤਿੰਨ ਬਾਣੀਆਂ ਪੜ੍ਹੀਆਂ ਸਨ)। ਜਿਵੇਂ ਕਿ: ਪਾਂਚ ਪਾਂਚ ਪੌੜੀ ਪੜ ਜਪੁਜੀ ਔ ਜਾਪ ਜੀ ਕੀ, ਦਸਹੂੰ ਸਵੱਯੇ ਪੁਨਾ ਚੌਪਈ ਅਲਾਇਕੈ। ਅਨੰਦ ਉਚਾਰ ਅਰਦਾਸੁ ਕਰ ਕੈ ਸੁਧਾਰ ਅੰਮ੍ਰਤ ਤਿਆਰ ਗੁਰ ਐਸ ਬਿਧਿ ਕੀਨੋ ਹੈ। *(ਪੰਥ ਪ੍ਰਕਾਸ਼, ਗਿ: ਗਿਆਨ ਸਿੰਘ)*

੬. ਕ੍ਰਿਪਾਨ (ਗਾਤਰੇ) ਨਹੀਂ, ਸਗੋਂ ਛੋਟੀ ਕ੍ਰਿਪਾਨ ਕੰਘੇ ਨਾਲ ਅੱਠੇ ਪਹਿਰ ਕੇਸਾਂ ਵਿਚ ਰੱਖਣੀ।

੭. ਕੜਾਹ-ਪ੍ਰਸ਼ਾਦ ਵਿਚ ਕ੍ਰਿਪਾਨ ਨਹੀਂ ਫੇਰਨੀ।

੮. ਅੰਮ੍ਰਿਤ ਛਕਣ ਜਾਂ ਆਸਾ ਦੀ ਵਾਰ ਦੀ ਸਮਾਪਤੀ ਸਮੇਂ ਹੀ ਫ਼ਤਹਿ ਗਜਾਉਣੀ ਹੈ, ਅੱਗੇ ਪਿੱਛੇ ਨਹੀਂ।

੯. ਕਿਸੇ ਵੀ ਜਥੇਦਾਰ ਨੇ ਦੀਵਾਨ ਵਿਚ ਵੇਲਾਂ ਨਹੀਂ ਹੋਕਣੀਆਂ।

੧੦. ਸਮੇਂ ਦੇ ਮਾਲਿਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਰਹਿਣਾ।

੧੧. ਸਮੇਂ ਦੇ ਮਾਲਿਕ (ਸਤਿਗੁਰੂ ਜਗਜੀਤ ਸਿੰਘ ਜੀ) ਦੀ ਰਜਾ ਅਨੁਸਾਰ ਕਿਸੇ ਵੀ ਨਿਯਮ ਦੀ ਕਿਸੇ ਵੀ ਸਮੇਂ ਤਬਦੀਲੀ ਹੋ ਸਕਦੀ ਹੈ। ਇਸ ਵਿਚ ਸੰਸਾ ਨਹੀਂ।

ਉਪਰੋਕਤ ਨਿਯਮ ਤਲਵਾਰ ਦੀ ਧਾਰ 'ਤੇ ਚੱਲਣ ਦੇ ਸਮਾਨ ਹਨ। **'ਖਨਿਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ'** ਵਾਲੀ ਗੱਲ ਹੈ। ਇਹੀ ਕਾਰਨ ਹੈ ਕਿ ਇਹਨਾਂ ਵਿਸ਼ਿਆਂ 'ਤੇ ਕੋਈ ਵੀ ਅਖੌਤੀ ਸਿਆਣਾ ਪ੍ਰਚਾਰਕ ਬੋਲਣਾ ਪਸੰਦ ਨਹੀਂ ਕਰਦਾ। ਤਾਂ ਹੀ ਆਮ ਕੂਕੇ ਪ੍ਰਚਾਰਕ (ਜਥੇਦਾਰ) ਦਸ ਗੁਰੂਆਂ ਦੇ ਅੰਦਰ ਹੀ ਰਹਿ ਕੇ ਸਮਾਂ ਪੂਰਾ ਕਰ ਲੈਂਦੇ ਹਨ। ਇਸ ਵਿਚ ਇਹਨਾਂ ਨੂੰ ਆਟਾ ਇਕੱਠਾ ਕਰਨ ਦੀ ਸਹੂਲਤ ਦੇ ਨਾਲ ਆਮ ਲੋਕਾਂ ਦੀ ਖ਼ੁਸੀ ਵੀ ਪ੍ਰਾਪਤ ਹੁੰਦੀ ਹੈ। ਇਹ ਕਸਰ ਨਿਰੀ ਆਮ ਕੂਕੇ ਪ੍ਰਚਾਰਕਾਂ ਨੂੰ ਹੀ ਨਹੀਂ, ਸਗੋਂ ਵੱਡੇ ਵੱਡੇ ਨਾਮਧਾਰੀ ਪ੍ਰਚਾਰ ਕਰਾਉਣ ਦੇ ਜ਼ੁੰਮੇਵਾਰ ਕਾਰਕੁੰਨਾਂ ਨੂੰ ਵੀ ਹੈ। ਇਹ ਲੋਕ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਤਾਂ ਬੜੀਆਂ ਉੱਚੀਆਂ ਛਾਲਾਂ ਤੇ ਡੀਂਗਾਂ ਮਾਰਦੇ ਹਨ ਪਰ ਇਹਨਾਂ ਦੇ ਬਾਹਰੀ ਸਮਾਜ ਵਿਚ ਸਾਹ ਸੁੱਕ ਜਾਂਦੇ ਹਨ। ਇਹ ਲੋਕ ਮਰਨ ਤੋਂ ਪਹਿਲਾਂ ਮਰ ਜਾਂਦੇ ਹਨ ਤੇ ਡਰਨ ਤੋਂ ਪਹਿਲਾਂ ਡਰ ਜਾਂਦੇ ਹਨ। ਜੋ ਕਿ ਇਹ ਨਾਮਧਾਰੀ ਸਮਾਜ ਵਾਸਤੇ ਘਾਟੇ ਵਾਲੀ ਤੇ ਅਯੋਗ ਗੱਲ ਹੈ। ਅਸਲ ਵਿਚ ਇਹ ਵਿਚਾਰੇ ਕਰਨ ਵੀ ਕੀ। ਇਹਨਾਂ ਦੇ ਅਖੌਤੀ ਮਾਨ-ਸਨਮਾਨ ਨੂੰ ਠੇਸ ਲੱਗਦੀ ਹੈ ਅਤੇ ਇਹਨਾਂ ਦੀ ਅਖੌਤੀ ਸਿੱਖੀ ਸੇਵਕੀ ਦੇ ਟੁੱਟ ਜਾਣ ਦਾ ਡਰ ਰਹਿੰਦਾ ਹੈ। ਮਿਸਾਲ ਦੇ ਤੌਰ 'ਤੇ ਇਕ ਸੂਬਾ ਜੀ ਜੋ ਹਰ ਸਾਲ ਭਾਰੀ ਮੇਲਾ ਕਰਦੇ ਹਨ, ਉਨ੍ਹਾਂ ਨੇ ਇਕ ਜਥੇਦਾਰ ਨੂੰ ਮਾਸ-ਸ਼ਰਾਬ ਦੇ ਪ੍ਰਕਰਣ 'ਤੇ ਬੋਲਣ ਤੋਂ ਰੋਕ ਦਿੱਤਾ। ਵਿਚੋਂ ਕਾਰਨ ਇਹ ਸੀ ਕਿ ਕੋਈ ਗ਼ੈਰ-ਨਾਮਧਾਰੀ ਸੇਵਕ (ਮਾਸ-ਸ਼ਰਾਬ ਖਾਣ ਵਾਲਾ) ਬੁਰਾ ਨਾ ਮਨਾਏ।

ਕਿੰਨੀ ਹੈਰਾਨੀ ਜਨਕ ਗੱਲ ਹੈ ਕਿ ਨਾਮਧਾਰੀ ਸਟੇਜ 'ਤੇ ਮਾਸ-ਸ਼ਰਾਬ, ਦੇਹਧਾਰੀ ਗੁਰੂ ਅਤੇ ਨੀਲ ਦੇ ਪ੍ਰਕਰਣ 'ਤੇ ਆਪਣੀ ਕਾਲਪਲਿਕ ਪ੍ਰਸੰਸਾ ਖ਼ਾਤਰ ਬੋਲਣ ਤੋਂ ਰੋਕ ਦੇਣਾ। ਮੇਰਾ ਇਹ ਜਾਤੀ ਤਜਰਬਾ ਹੈ। ਉਸ ਵਿਚੋਂ ਮੈਂ ਇਕ

ਉਦਾਹਰਨ ਪੇਸ਼ ਕਰਦਾ ਹਾਂ ਕਿ ਮੈਂ ਕਿਸ ਤਰ੍ਹਾਂ ਇਹਨਾਂ ਵਿਸ਼ਿਆਂ 'ਤੇ ਬੋਲਣ ਕਾਰਨ ਕਈਆਂ ਦੇ ਪਿਆਰ ਤੋਂ ਵਾਂਝਿਆ ਗਿਆ ਹਾਂ। ਛੇਹਰਟਾ, ਅੰਮ੍ਰਿਤਸਰ ਦਾ ਇਕ ਮੰਨਿਆ, ਪ੍ਰਮੰਨਿਆ ਵਿਅਕਤੀ, ਜੋ ਕਿ ਆਪਣੀ ਸਿੱਖੀ ਸੇਵਕੀ ਬਣਾਉਣ ਦਾ ਵੀ ਬਹੁਤ ਚਾਹਵਾਨ ਹੈ। ਕੁਝ ਸਮੇਂ ਤੋਂ ਨਿਤਨੇਮ ਚਲਾ ਰਿਹਾ ਹੈ। ਦਾਸ ਨੂੰ ਬੜਾ ਪਿਆਰ ਤੇ ਸਤਿਕਾਰ ਆਪਣੇ ਬੱਚੇ ਦੇ ਸਮਾਨ ਦੇਂਦਾ ਸੀ। ਇਹਨਾਂ ਦੇ ਸਪੁੱਤਰ ਮੈਨੂੰ ਕਈ ਵਾਰ ਚਿੱਠੀ-ਪੱਤਰ ਪਾ ਕੇ ਸੱਦਿਆ ਕਰਦੇ ਸਨ। ਜਿਸ 'ਤੇ ਮੈਂ ਚੋਕੁ ਸਾਲ ਇਹਨਾਂ ਦੀ ਸੇਵਾ ਕਰਦਾ ਰਿਹਾ। ਸਤਿਗੁਰੂ ਦੀ ਕ੍ਰਿਪਾ ਸਦਕਾ ਮੈਂ ਕਈਆਂ ਸਿੱਖਾਂ ਤੇ ਮੋਨਿਆਂ ਨੂੰ ਮਾਸ-ਸ਼ਰਾਬ ਛੁਡਾ ਕੇ ਭਜਨ ਦਿੱਤਾ। ਇਕ ਵਾਰ ਇਹਨਾਂ ਨੇ ਪਾਤਿਸ਼ਾਹੀ ਬਾਰਵੀਂ ਦਾ ਗੁਰਪੁਰਬ ਮਨਾਇਆ ਤੇ ਦਾਸ ਨੂੰ ਸਟੇਜ ਸੈਕਟ੍ਰੀ ਦੀ ਸੇਵਾ ਤੇ ਲਾ ਦਿੱਤਾ। ਸਿਆਣੇ ਬੰਦੇ ਜਾਣਦੇ ਹਨ ਕਿ ਸਟੇਜ ਸੈਕਟ੍ਰੀ ਅਤੇ ਪੱਤਰ ਸੰਪਾਦਕ ਦੀ ਡਿਊਟੀ ਬੜੀ ਕਠਿਨ ਹੁੰਦੀ ਹੈ। ਜੇਕਰ ਸਾਰੀ ਪੱਤ੍ਰਕਾ ਗ਼ਲਤ ਛਪੇ ਤਾਂ ਕੋਈ ਹਰਜ ਨਹੀਂ ਮੰਨਿਆ ਜਾਂਦਾ ਪਰ ਜੇ ਸੰਪਾਦਕੀ ਲੇਖ ਵਿਚ ਕੋਈ ਗ਼ਲਤੀ ਹੋਵੇ ਤਾ ਸੰਪਾਦਕ ਨੂੰ ਪੁੱਛ-ਗਿੱਛ ਹੁੰਦੀ ਹੈ। ਇਸੇ ਤਰ੍ਹਾਂ ਜੇ ਸਟੇਜ 'ਤੇ ਕੋਈ ਗ਼ਲਤ-ਬਿਆਨੀ ਜਾਂ ਕੋਈ ਗ਼ਲਤ ਕੰਮ ਹੋ ਜਾਵੇ ਤਾਂ ਮੰਚ ਸੰਚਾਲਕ ਜ਼ੁੰਮੇਵਾਰੀ ਤੋਂ ਨਹੀਂ ਬਚ ਸਕਦਾ। ਇਸ ਸਟੇਜ 'ਤੇ'ਵੀ ਇਵੇਂ ਹੀ ਵਾਪਰਿਆ। ਜੋ ਕਿ ਨਾਮਧਾਰੀ ਨਿਯਮ ਦੇ ਪ੍ਰਤੀਕੂਲ ਸੀ। ਇਕ ਨਵਯੁਵਕ ਜਥੇਦਾਰ ਨੇ ਨਾਮਧਾਰੀ ਹੁੰਦਿਆਂ, ਨਿਹੰਗਾਂ ਤੋਂ ਅੰਮ੍ਰਿਤ ਛਕ ਕੇ ਨਿਹੰਗ ਸਿੰਘ ਹੋਣ ਦਾ ਪ੍ਰਮਾਣ-ਪੱਤਰ ਪ੍ਰਾਪਤ ਕੀਤਾ ਹੋਇਆ ਹੈ। ਜਿਸ ਵਿਚ ਇਸ ਨੂੰ ਮੁਫ਼ਤ ਸਫ਼ਰ ਕਰਨ ਦੀ ਰੁਕਾਵਟ ਨਹੀਂ ਆਉਂਦੀ। ਇਸ ਲਈ ਇਸ ਨੂੰ ਨੀਲਾ ਦਸਤਾਰਾ ਤੇ ਗਾਤਰੇ ਦੀ ਕ੍ਰਿਪਾਨ ਤੇ ਚੱਕਰ ਵੀ ਪਰਦੇ ਵਿਚ ਰੱਖਣੇ ਪੈਂਦੇ ਹਨ ਤਾਂ ਕਿ ਸਮੇਂ ਸਿਰ ਕੰਮ ਆਉਣ। ਇਸ ਭੱਦਰ ਪੁਰਸ਼ ਨੇ ਸਟੇਜ 'ਤੇ ਆਦਿ ਅੰਤ ਫ਼ਤਹਿ ਬੁਲਾਈ ਤੇ ਨਾਲ ਮਾਇਆ ਦੇਣ ਵਾਲਿਆਂ ਦੀਆਂ ਵੇਲਾਂ ਹੋਕਣੀਆਂ ਸ਼ੁਰੂ ਕਰ ਦਿੱਤੀਆਂ। ਇਸ ਕਰਕੇ ਮਜਬੂਰਨ ਮੈਨੂੰ ਇਸ ਨੂੰ ਟੋਕਣਾ ਪਿਆ ਕਿ ਸੰਤ ਜੀ ਇਹ ਸਾਡੇ ਕੂਕੇ ਮੱਤ ਦੇ ਅਨੁਕੂਲ ਨਹੀਂ ਹੈ। ਕਿਉਂਕਿ ਮੈਂ ਮੰਚ ਦਾ ਸੰਚਾਲਕ ਸਾਂ। ਇਸ ਕਰਕੇ ਮੈਨੂੰ ਇਸ ਜਥੇਦਾਰ ਦੀ ਕ੍ਰੋਪੀ ਦਾ ਸ਼ਿਕਾਰ ਹੋਣਾ ਪਿਆ। ਦੂਜੇ ਮਹਾਂਪੁਰਸ਼ ਜੋ ਕਿ ਸਤਿਗੁਰੂ ਜੀ ਦੇ ਖ਼ਾਸ ਜਥੇਦਾਰਾਂ ਵਿਚ ਆਪਣੇ ਆਪ ਨੂੰ ਗਿਣਦੇ ਤੇ ਸਮਝਦੇ ਹਨ ਅਤੇ ਛੇਹਰਟੇ ਵਾਲੇ ਮਹਾਂਪੁਰਸ਼ਾਂ ਦੀ ਖ਼ਾਸ ਸ਼ਰਧਾ ਦੇ ਪਾਤਰ ਹਨ। ਉਹ ਮੁਖੀ ਜਥੇਦਾਰ ਦੀ ਹੈਸੀਅਤ ਵਿਚ ਹਰ ਸਾਲ ਬੁਲਾਏ ਜਾਂਦੇ ਹਨ। ਇਸ ਭੱਦਰ ਪੁਰਸ਼ ਨੇ **"ਬੜੇ ਮੀਆਂ ਤੋ ਬੜੇ ਮੀਆਂ, ਛੋਟੇ ਮੀਆਂ ਸੁਬਾਨ ਅੱਲ੍ਹਾ"** ਵਾਲੀ ਗੱਲ ਕਰ ਵਿਖਾਈ। ਇਹਨਾਂ ਨੇ ਆਪਣੇ ਬਾਰਾਂ ਤੋਂ ਤਿੰਨ ਦੇ ਸਮੇਂ ਭਰੇ ਦੀਵਾਨ ਵਿਚ ਇਹ ਸ਼ਬਦ ਵਰਤੇ

ਕਿ ਖ਼ਾਲਸਾ ਜੀ ਜਿਸ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਨੀਲੇ ਘੋੜੇ ਨਾਲ ਖ਼ਾਸ ਪਿਆਰ ਸੀ ਤੇ ਉਹਨਾਂ ਨੂੰ ਨੀਲੇ ਦਾ ਸਵਾਰ ਕਿਹਾ ਜਾਦਾ ਹੈ। ਉਸੇ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਚੀਨੀ ਘੋੜੀ ਨਾਲ ਬਹੁਤ ਪਿਆਰ ਸੀ, ਜਿਸ ਕਰਕੇ ਉਹਨਾਂ ਨੂੰ ਚੀਨੀ ਵਾਲੇ ਪਾਤਿਸ਼ਾਹ ਕਿਹਾ ਜਾਂਦਾ ਹੈ। ਪਹਿਲੇ ਜਥੇਦਾਰ ਜੀ ਨੇ ਤਾਂ ਫ਼ਤਹਿ ਬੁਲਾਈ ਤੇ ਵੇਲਾਂ ਹੋਕੀਆਂ ਸਨ, ਇਹਨਾਂ ਨੇ ਤਾਂ ਉਹਨਾਂ ਤੋਂ ਵੱਡੀ ਤੇ ਉੱਚੀ ਛਾਲ ਮਾਰ ਵਿਖਾਈ। ਜਿਸ ’ਤੇ ਮੈਨੂੰ ਮਜਬੂਰਨ ਕਹਿਣਾ ਪਿਆ ਕਿ, “ਸਾਧ ਸੰਗਤ ਜੀ, ਇਹ ਜਥੇਦਾਰ ਜੀ, ਇਹ ਗੱਲ ਜਜ਼ਬਾਤ ਵਿਚ ਕਹਿ ਗਏ ਹਨ। ਇਹ ਗੱਲ ਸਹੀ ਨਹੀਂ ਹੈ ਕਿਉਂਕਿ ਨਾਮਧਾਰੀ ਮੱਤ ਦਾ ਯਕੀਨ ਹੈ ਕਿ ਗੁਰੂ ਜੀ ਦਾ ਨੀਲਾ ਘੋੜਾ ਨਹੀਂ ਸੀ। ਨਾ ਹੀ ਨੀਲਾ ਘੋੜਾ ਹੁੰਦਾ ਹੈ। ਇਸ ਪੱਖ ਦੀ ਪੁਸ਼ਟੀ ਕਰਦੇ ਮਹਾਨ ਸਿੱਖ ਰਾਈਟਰ ਭਾਈ ਕਾਨ੍ਹ ਸਿੰਘ ਜੀ ਨਾਭਾ ‘ਮਹਾਨ ਕੋਸ਼’ ਦੇ ਪੰਨਾ ੭੧੭ ਉੱਤੇ ਨੀਲਾ ਦਾ ਅਰਥ ਗਧਾ ਕਰਦੇ ਹਨ। ਤੁਸੀਂ ਉਪਰੋਕਤ ਗ੍ਰੰਥ ਵੇਖ ਸਕਦੇ ਹੋ। ਸਾਡੇ ਪ੍ਰਚਾਰਕਾਂ ਜਥੇਦਾਰਾਂ ਨੂੰ ਉਚੀ ਦੁਕਾਨ ਤੇ ਫਿਕਾ ਪਕਵਾਨ ਨਹੀਂ ਪਕਾਉਣਾ ਚਾਹੀਦਾ।” ਇਹ ਸਭ ਕੁਝ ਮੈਨੂੰ ਮੰਚ ਸੰਚਾਲਕ ਦੇ ਨਾਤੇ ਕਹਿਣਾ ਪਿਆ ਤੇ ਕਹਿਣਾ ਵੀ ਜ਼ਰੂਰ ਚਾਹੀਦਾ ਸੀ। ਇਸ ਦੇ ਪ੍ਰਤੀਕਰਮ ਵੱਜੋਂ ਦੋਹਾਂ ਜਥੇਦਾਰਾਂ ਤੇ ਮੰਚ ਦੇ ਮਾਲਿਕਾਂ ਵੱਲੋਂ ਰੋਸ ਕਰਦਿਆਂ ਕਿਹਾ ਕਿ, “ਸੰਤ ਜੀ, ਤੁਹਾਨੂੰ ਇਹ ਗੱਲ ਨਹੀਂ ਸੀ ਕਹਿਣੀ ਚਾਹੀਦੀ। ਇਹ ਤੁਸੀਂ ਕਿਉਂ ਕਿਹਾ ਹੈ ?” ਮੈਂ ਅਰਜ ਕੀਤੀ ਸੀ ਕਿ ਸ੍ਰੀ ਜੀ ਇਸ ਗੱਲ ਦੀ ਭੈਣੀਂ ਸਾਹਿਬ ਸ਼ਿਕਾਇਤ ਹੋਣ ’ਤੇ ਤੁਸੀਂ ਤਾਂ ਮੈਨੂੰ ਹੀ ਜੁੰਮੇਵਾਰ ਠਹਿਰਾਉਣਾ ਹੈ। ਅੱਗੋਂ ਇਹਨਾਂ ਦਾ ਉੱਤਰ ਸੀ ਕਿ, “ਸੰਤ ਜੀ, ਤੁਹਾਡੀ ਗੱਲ ਤਾਂ ਠੀਕ ਹੈ, ਪਰ ਇਹ ਲੋਕ ਇਹਨਾਂ ਗੱਲਾਂ ਨੂੰ ਚੰਗਾ ਤੇ ਠੀਕ ਨਹੀਂ ਸਮਝਦੇ। ਅਸੀਂ ਮਸਾਂ ਹੀ ਲੋਕਾਂ ਨੂੰ ਜੋੜਦੇ ਹਾਂ।” ਮੈਂ ਕਿਹਾ ਕਿ ਸੰਤ ਜੀ ਲੋਕਾਂ ਨੂੰ ਸਹੀ ਮੱਤ ਹੀ ਦੱਸਣੀ ਚਾਹੀਦੀ ਹੈ। ਇਹਨਾਂ ਨੂੰ ਅੰਦਰੋਂ ਹੋਰ ਤੇ ਮੂੰਹੋਂ ਹੋਰ ਕਹਿ ਕੇ ਜੋੜਾਂਗੇ ਤਾਂ ਸੱਚ ਪਤਾ ਲੱਗਣ ’ਤੇ ਇਹ ਤੁਹਾਨੂੰ ਛੱਡ ਜਾਣਗੇ। ਆਪ ਨੂੰ ਚੇਤਾ ਹੈ ਕਿ ਤੁਸੀਂ ਗੋਲ ਗੱਲਾਂ ਕਰਕੇ ਵਡਾਲੀ ਰੋਡ ’ਤੇ ਆਸਾ ਦੀ ਵਾਰ ਲਾਉਂਦੇ ਸੀ। ਜਦ ਉਹਨਾਂ ਨੂੰ ਪਤਾ ਲੱਗਾ ਕਿ ਇਹ ਦੇਹਧਾਰੀ ਗੁਰੂ ਨੂੰ ਮੰਨਦੇ ਹਨ (ਭੈਣੀ ਸਾਹਿਬ ਵਾਲੇ ਗੁਰੂ ਜਗਜੀਤ ਸਿੰਘ ਜੀ ਨੂੰ) ਤਾਂ ਉਹਨਾਂ ਨੇ ਤੁਹਾਡੀ ਵਾਰ ਲਗਾਉਣੀ ਬੰਦ ਕਰ ਦਿੱਤੀ ਸੀ ਤੇ ਤੁਸੀਂ ਵੀ ਜਾਣਾ ਬੰਦ ਕਰ ਦਿੱਤਾ ਸੀ। ਐਸੇ ਲੋਕਾਂ ਨੂੰ ਜੋੜ ਕੇ ਤੁਹਾਨੂੰ ਕੋਈ ਨਿੱਜੀ ਲਾਭ ਹੋ ਸਕਦਾ ਹੈ ਪਰ ਪੰਥ ਨੂੰ ਕੋਈ ਲਾਭ ਨਹੀਂ। ਐਸੇ ਕੱਚਿਆਂ ਲਈ ਹੁਕਮ ਹੈ :

**ਕਚੜਿਆ ਸਿਉ ਤੋੜਿ ॥** *(ਪੰਨਾ ੧੧੦੨)*

**ਨਾਨਕ ਮਨਮੁਖਾਂ ਨਾਲਹੁ ਤੁਟੀਆ ਭਲੀ॥** *(ਪੰਨਾ ੫੪੯)*
**ਜੋ ਪ੍ਰਭ ਕੀਏ ਭਗਤਿ ਤੇ ਬਾਹਜ**
**ਤਿਨ ਤੇ ਸਦਾ ਡਰਾਨੇ ਰਹੀਐ॥੧॥** *(ਪੰਨਾ ੩੩੨)*

ਮੇਰੇ ਕਥਨ ਦਾ ਉੱਤਰ ਤਾਂ ਕੋਈ ਨਾ ਦੇ ਸਕੇ ਪਰ ਮੂੰਹ ਕੁਨੈਨ ਪੀਤੀ ਵਰਗਾ ਬਣਾ ਲਿਆ ਅਤੇ ਅੱਗੇ ਤੋਂ ਮੇਲ ਤੋੜ ਲਿਆ। ਹਾਲਾਂਕਿ ਗੁਰੂ ਕ੍ਰਿਪਾ ਤੇ ਆਪਣੇ ਯਤਨ ਨਾਲ ਘੱਟੋ-ਘੱਟ ਪੰਜਾਹ ਸਰੀਰਾਂ ਨੂੰ ਭਜਨ ਦੱਸ ਕੇ ਗੁਰੂ ਦੇ ਲੜ ਲਾਇਆ ਤੇ ਇਹਨਾਂ ਦੀ ਸਿੱਖੀ-ਸੇਵਕੀ ਵਿਚ ਵਾਧਾ ਹੋਇਆ। ਇੰਗਲੈਂਡ ਤੋਂ ਹੋ ਆਏ ਇਕ ਜਥੇਦਾਰ ਜੀ ਜੋ ਆਮ ਪ੍ਰਚਾਰ ਕਰਦੇ ਹਨ ਕਿ "ਸਿਖ ਸਮਾਜ ਕੋਲ ਤਿੰਨ ਜਨਮ ਸਾਖੀਆਂ ਹਨ; ਭਾਈ ਮਨੀ ਸਿੰਘ ਵਾਲੀ, ਵਲੈਤ ਵਾਲੀ ਅਤੇ ਭਾਈ ਬਾਲੇ ਵਾਲੀ। ਪਰ ਸਿਆਣੇ ਬੰਦੇ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਤਰਜੀਹ ਨਹੀਂ ਦਿੰਦੇ।" ਜਦਕਿ ਬਾਰਹਵੇਂ ਜਾਮੇ ਬਾਰੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੀ ਲਿਖਿਆ ਮਿਲਦਾ ਹੈ। ਮੇਰਾ ਲਿਖਣ ਤੋਂ ਭਾਵ ਹੈ ਕਿ ਨਾਮਧਾਰੀ ਮੱਤ ਦੇ ਮੇਨ ਵਿਸ਼ਿਆਂ 'ਤੇ ਬੋਲਣਾ ਇੰਨਾ ਔਖਾ ਹੈ। ਇਸ ਵਿਸ਼ੇ 'ਤੇ ਮੈਂ ਲਿਖਣਾ ਹੀ ਚਾਹੁੰਦਾ ਸਾਂ ਕਿ ੧੯੯੫ ਦੇ ਨਾਮਧਾਰੀ ਸੰਮੇਲਨ 'ਤੇ ਜੋ ਦਸੰਬਰ ਵਿਚ ਬਟਾਲੇ ਹੋਇਆ ਸੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੰਸਪਾਲ ਜੀ ਨੇ ਮੈਨੂੰ ਆਖਿਆ ਕਿ ਜੋ ਤੁਸੀਂ ਤੇ ਤੁਹਾਡੇ ਕਾਕੇ ਸਵਤੰਤਰ ਪਾਲ ਨੇ ਸੰਮੇਲਨ 'ਤੇ ਨੀਲ ਦੇ ਵਿਸ਼ੇ ਤੇ ਬੋਲਿਆ ਸੀ ਉਸਨੂੰ ਲਿਖਤੀ ਰੂਪ ਦਿਓ, ਜਿਸ ਤਰ੍ਹਾਂ ਕਿ ਕਾਕੇ ਨੇ ਦੱਸਿਆ ਸੀ ਕਿ ਮਹਾਤਮਾ ਗਾਂਧੀ ਦੇ ਸਮੇਂ ਦੋ ਅੰਦੋਲਨ ਚੱਲੇ। ਇਕ ਲੂਣ ਬਣਾਉਣ ਦੇ ਹੱਕ ਵਿਚ ਜੋ ਕਿ ਅੰਗਰੇਜ਼ ਨਹੀਂ ਬਣਾਉਣ ਦਿੰਦਾ ਸੀ ਅਤੇ ਦੂਜਾ ਨੀਲ ਦੇ ਵਿਰੁੱਧ ਜੋ ਕਿ ਅੰਗਰੇਜ਼ ਨੀਲ ਜ਼ਰੂਰੀ ਬੀਜਣਾ ਚਾਹੁੰਦਾ ਸੀ, ਜਿਸ ਨਾਲ ਭਾਰਤ ਦੀ ਉਪਜਾਊ ਧਰਤੀ ਦੀ ਸ਼ਕਤੀ ਨਾਸ਼ ਹੁੰਦੀ ਹੈ, ਇਸ ਕਰਕੇ ਦਾਸ ਨੇ ਇਹ ਛੋਟੀ ਜਿਹੀ ਕਿਤਾਬ ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ।

ਇਹ ਕਿਤਾਬ ਆਪਣੇ ਪਿਆਰੇ ਪ੍ਰਾਤਾ ਸਿਮਰਨਿਐ ਅਰਚਨਿਐ, ਬੰਧਨੀਯ, ਸਰਬ ਗੁਣ ਨਿਧਾਨੰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ, ਵਕਤ ਦੇ ਵਾਲੀ, ਚੌਰ-ਛਤਰ ਦੇ ਮਾਲਿਕ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਪਵਿੱਤਰ ਚਰਨ ਕਮਲਾਂ ਵਿਚ ਸਾਦਰ ਸਮਰਪਿਤ ਹੈ। ਆਸ ਹੈ ਕਿ ਸਤਿਗੁਰੂ ਜੀ ਇਸ ਕਿਤਾਬ ਨੂੰ ਪ੍ਰਵਾਨ ਕਰਦੇ ਹੋਏ ਇਸ ਵਿਚ ਰਹਿ ਗਈਆਂ ਤਰੁੱਟੀਆਂ ਨੂੰ ਬਖ਼ਸ਼ ਦੇਣ ਦੀ ਕ੍ਰਿਪਾ ਕਰਨਗੇ ਤੇ ਅੱਗੋਂ ਸੁਮੱਤ ਬਖ਼ਸ਼ਣਗੇ।

# ਧੰਨਵਾਦ

ਮੈਂ ਉਹਨਾਂ ਸੱਜਣਾਂ, ਗੁਰੂ ਪਿਆਰਿਆਂ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮਨ ਬਚ ਕਰਮ ਕਰਕੇ ਇਸ ਕੰਮ ਵਿਚ ਹਰ ਪ੍ਰਕਾਰ ਸਹਾਇਤਾ ਕੀਤੀ ਹੈ। ਜਿਨ੍ਹਾਂ ਵਿਚੋਂ ਸ੍ਰੀ ਮਾਨ ਸੂਬਾ ਕਰਤਾਰ ਸਿੰਘ ਜੀ ਹੋਠੀਆਂ, ਸੰਤ ਨਰੈਣ ਸਿੰਘ ਜੀ, ਸੰਤ ਸੁਲੱਖਣ ਸਿੰਘ ਜੀ ਭੱਟੀ ਦਿੱਲੀ ਵਾਲੇ, ਸੰਤ ਸੁਲੱਖਣ ਸਿੰਘ ਜੀ ਧੰਜਲ, ਸੰਤ ਨਿਸ਼ਾਨ ਸਿੰਘ ਤਲਵੰਡੀ, ਸੰਤ ਦਲਜੀਤ ਸਿੰਘ ਜੀ ਅਰੋੜਾ, ਸੇਠ ਔਂਕਾਰ ਸਿੰਘ ਜੀ, ਡਾ. ਗੋਪਾਲ ਸਿੰਘ ਭੋਮਾ, ਸੰਤ ਬਲਕਾਰ ਸਿੰਘ ਤੇ ਉਹਨਾਂ ਦਾ ਛੋਟਾ ਭਾਈ ਗੁਲਜ਼ਾਰ ਸਿੰਘ, ਸਪੁੱਤਰ ਮਹੰਤ ਮੱਲਾ ਸਿੰਘ ਭੋਮਾ (ਵਡਾਲਾ), ਸੰਤ ਬਾਜ ਸਿੰਘ ਦਿੱਲੀ ਸਪੁੱਤਰ ਹਰਨਾਮ ਸਿੰਘ, ਸੰਤ ਸਵਰਨ ਸਿੰਘ ਛੇਹਰਟਾ (ਕਰਿਆਨੇ ਵਾਲੇ), ਅਜੀਤ ਸਿੰਘ ਛੇਹਰਟਾ, ਸੇਠ ਪਤਵਿੰਦਰ ਸਿੰਘ ਛੇਹਰਟਾ, ਸ. ਮਨਜੀਤ ਸਿੰਘ ਛੇਹਰਟਾ, ਸ. ਹਰਭੇਜ ਸਿੰਘ ਹੋਠੀਆਂ, ਸੰਤ ਸੁਲੱਖਣ ਸਿੰਘ ਭੰਗਵਾਂ, ਸੇਠ ਸੰਤ ਰਤਨ ਸਿੰਘ, ਚਰਨ ਸਿੰਘ, ਦੇਸਾ ਸਿੰਘ, ਹੀਰਾ ਸਿੰਘ, ਰਬਿੰਦਰ ਸਿੰਘ ਤੇ ਸੰਤ ਰਜਿੰਦਰ ਸਿੰਘ ਜੀ। ਸ੍ਰ. ਪਰਮ ਸਿੰਘ ਕਲਰਕ ਸ਼੍ਰੋਮਣੀ ਕਮੇਟੀ, ਸ੍ਰ. ਹਰਬੰਸ ਰਾਜ ਸਿੰਘ ਪਿੰਡ ਲਰਹੂ ਜ਼ਿਲ੍ਹਾ ਕਾਂਗੜਾ, ਰਾਜਾ ਜੋਗੀ ਸੇਠ ਰਘਵੀਰ ਸਿੰਘ ਜੀ ਕਿਸ਼ਨਗੜ੍ਹ, ਰਾਜਾ ਜੋਗੀ ਕਾਕਾ ਹਰਮੀਤ ਸਿੰਘ ਗੱਗੋਮਾਹਲ, ਸੁਨੀਤਾ ਕਟੋਚ, ਪਰਮਜੀਤ ਕੌਰ, ਸ੍ਰ. ਹਰਬੰਸ ਸਿੰਘ ਡੱਲ, ਪੰਡਿਤ ਗੁਰਚਰਨ ਸਿੰਘ ਜੀ, ਸੰਤ ਨਿਰਮਲ ਸਿੰਘ ਜੀ, ਗਿਆਨੀ ਅਵਤਾਰ ਸਿੰਘ ਗ੍ਰੰਥੀ ਦਰਬਾਰ ਸਾਹਿਬ, ਸੰਤ ਸ੍ਰਦਾਰ ਬਲਵੰਤ ਸਿੰਘ ਜੀ (ਢੋਲਕੀ ਮਾਸਟਰ), ਕਰਤਾਰ ਸਿੰਘ ਜੀ ਚੱਕੀ ਵਾਲੇ ਨੁਸ਼ਹਿਰਾ, (ਕਾਕਾ ਹੈਪੀ), ਮਾਸਟਰ ਨਿਰਮਲ ਸਿੰਘ ਜੀ ਮੱਲ੍ਹੀ, ਗੁਰਦਾਸਪੁਰ ਆਦਿ ਧੰਨਤਾ ਦੇ ਪਾਤਰ ਹਨ, ਜਿਹਨਾਂ ਨੇ ਮੈਨੂੰ ਇਹ ਪੁਸਤਕ ਲਿਖਣ ਲਈ ਬਹੁਤ ਉਤਸ਼ਾਹ ਦਿੱਤਾ।

ਪਰਮ ਪਿਆਰੇ ਚਿਰੰਜੀਵ ਕਾਕਾ ਗੁਰਮੁਖ ਸਿੰਘ 'ਹੀਰਾ' ਸਪੁੱਤਰ ਸੰਤ ਸੁਲੱਖਣ ਸਿੰਘ ਜੀ, ਜਿਸ ਨੇ ਤੀਜੀ ਵਾਰ ਦੋ ਤਿੰਨ ਦਿਨ ਲਗਾਤਾਰ ਮਿਹਨਤ ਕਰ ਕੇ ਇਹ ਕਿਤਾਬ ਸੋਧੀ ਤੇ ਮੇਰੀ ਮਾਯੂਸੀ 'ਤੇ ਕਾਬੂ ਪਾਇਆ ਤੇ ਨਾਲ ਸੁਝਾਅ ਵੀ ਦਿੱਤੇ। ਇਸ ਤੋਂ ਇਲਾਵਾ ਕਾਕਾ ਸਵਤੰਤਰ ਪਾਲ ਸਿੰਘ ਦਿੱਲੀ

ਨੇ ਸੰਸਕ੍ਰਿਤ ਸਾਹਿਤ ਵਿਚੋਂ ਪ੍ਰਮਾਣ ਲੱਭ ਕੇ ਦੇਣ ਦੀ ਸੇਵਾ ਕੀਤੀ। ਮੈਂ ਸਤਿਗੁਰਾਂ ਅੱਗੇ ਅਰਜ ਕਰਦਾ ਹਾਂ ਕਿ ਸਤਿਗੁਰੂ ਜੀ ਇਹਨਾਂ ਨੂੰ ਪੰਥਕ ਪਿਆਰ ਤੇ ਵਿਦਿਆ ਬੁੱਧੀ ਅਤੇ ਚਿਰੰਜੀਵਤਾ ਦਾ ਦਾਨ ਬਖ਼ਸ਼ਣ।

## ਸੰਤ ਮੰਗਲ ਸਿੰਘ ਜੀ ਨਾਮਧਾਰੀ

ਜਦੋਂ ਦਸਵੇਂ ਗੁਰੂ ਜੀ ਦੀ ਸਿੱਖੀ ਨੇਸਤੋ ਨਾਬੂਦ ਹੋ ਗਈ ਤਾਂ ਉਹਨਾਂ ਪਿੱਛੋਂ ਗਿਆਰ੍ਹਵੇਂ ਗੁਰੂ ਬਾਲਕ ਸਿੰਘ ਜੀ ਨੇ ਸਿੱਖੀ ਦੀ ਵਾਗ-ਡੋਰ ਸੰਭਾਲੀ। ਗੁਰੂ ਬਾਲਕ ਸਿੰਘ ਜੀ ਤਾਂ ਇਕ ਕਿਸਮ ਨਾਲ ਗੁਪਤ ਹੀ ਵਰਤੇ ਸਨ। ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚੋਂ ਕੇਵਲ ਢਾਈ ਸਿਖ ਹੀ ਮਿਲੇ ਸਨ। ਇਕ ਬਾਬਾ ਜਮੀਅਤ ਸਿੰਘ ਕਾਨਾਕਾਛਾ, ਜ਼ਿਲ੍ਹਾ ਲਾਹੌਰ (ਰਾਮਗੜ੍ਹੀਏ), ਦੂਜੇ ਸੰਤ ਲਹਿਣਾ ਸਿੰਘ ਜੀ ਘਰਜਾਖ (ਹਰੀ ਸਿੰਘ ਨਲੂਏ ਦੇ ਜਵਾਈ), ਜ਼ਿਲ੍ਹਾ ਗੁਜਰਾਂ ਵਾਲਾ ਤੇ ਸੰਤ ਜਮੀਤ ਸਿੰਘ ਜੀ ਗਿੱਲ, ਜ਼ਿਲ੍ਹਾ ਸਿਆਲਕੋਟ। ਇਹਨਾਂ ਨੂੰ ਸਤਿਗੁਰੂ ਜੀ ਨੇ ਅੱਧੇ ਸਿੱਖ ਦਾ ਨਾਂ ਦਿੱਤਾ ਸੀ, ਕਿਉਂਕਿ ਇਹ ਉਦੋਂ ਵਿਆਜ ਲਿਆ ਕਰਦੇ ਸੀ। ਦਸਵੇਂ ਗੁਰੂ ਜੀ ਦਾ ਕਥਨ ਹੈ ਕਿ ਲਿਹਾਜੀ, ਪਿਆਜੀ ਤੇ ਵਿਆਜੀ ਸਿੱਖ ਨਹੀਂ ਹੋ ਸਕਦਾ। ਬਾਰ੍ਹਵੇਂ ਗੁਰੂ ਜੀ ਦਾ ਹੁਕਮ ਹੈ:

**ਵਹਿੜਾ ਖੱਸੀ ਜੋ ਕਰੇ, ਡੂਢੀ ਜਿਨਸ ਵਿਆਜ।**
**ਧੀ ਭੈਣ ਦਾ ਪੈਸਾ ਲਏ, ਸਜਾ ਦਏ ਮਹਾਰਾਜ।**

*(ਬਾਬਾ ਕਾਲਾ ਸਿੰਘ)*

ਜਦ ਇਹ ਹਾਲ ਖ਼ਾਲਸੇ ਦਾ ਹੋਇਆ ਤਾਂ ਭਾਈ ਕਾਨ੍ਹ ਸਿੰਘ ਨਾਭਾ ਦੇ ਲਿਖਣ ਅਨੁਸਾਰ:

**ਸਿੱਖੀ ਪੰਥ ਖਿਜ਼ਾਂ ਜਦ ਗ੍ਰਸਿਆ ਭਇਉ ਪੱਤ੍ਰ ਬਿਨ ਛਾਇਆ।**
**ਰੂਪ ਬਸੰਤੀ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ।**
**ਮਾਸ, ਸ਼ਰਾਬ, ਅਫੀਮ ਛੁਡਾ ਕੇ ਨਸ਼ਾ ਨਾਮ ਦਾ ਦਿੱਤਾ।**
**ਮੰਗ ਖਾਣ ਨੂੰ ਖੰਡਨ ਕੀਤਾ, ਦਸ ਧਰਮ ਦਾ ਕਿੱਤਾ।**
**ਰੋਹੀ ਵਿਚ ਗੁਲਜ਼ਾਰ ਲਗਾਈ, ਸਿਮ੍ਰਨ ਸਰਿਤ ਬਹਾ ਕੇ।**
**ਪ੍ਰੇਮੀ ਭਉਰ ਹੋਇ ਮਸਤਾਨੇ, ਪਾਨ ਘੁਮੇਰੀ ਆ ਕੇ।**

*(ਬਸੰਤ ਨੰ: ੧੯੮੭, ਲਲਿਤ ਛੰਦ)*

ਸਤਿਗੁਰੂ ਜੀ ਦੀ ਕ੍ਰਿਪਾ ਅਨੁਸਾਰ ਇਹੋ ਜਿਹੇ ਪ੍ਰੇਮੀ ਮਸਤਾਨੇ ਨਾਮਬਾਣੀ ਦੇ ਰਸੀਏ ਪੈਦਾ ਹੋਏ, ਜਿਨ੍ਹਾਂ ਨੇ ਤੋਪਾਂ, ਫ਼ਾਂਸੀਆਂ, ਸਮੁੰਦਰਾਂ 'ਚ ਡੋਬੇ ਜਾਣ

ਅਤੇ ਜਲਾਵਤਨੀ ਦੇ ਕਸ਼ਟ ਹੱਸ ਹੱਸ ਕੇ ਪਰਵਾਨ ਕੀਤੇ। ਉਹਨਾਂ ਦੇਸ਼-ਭਗਤ, ਨਾਮ-ਬਾਣੀ ਅਤੇ ਪੁੰਨ-ਦਾਨ ਵਿਚ ਵੀ ਮਾਤ ਪਾ ਦਿੱਤੀ। ਇਸ ਤਰ੍ਹਾਂ ਦੇ ਕੂਕੇ ਸੰਤਾਂ ਦਾ ਅੱਜ ਵੀ ਨਾਮਧਾਰੀ ਮੱਤ ਵਿਚ ਅਭਾਵ ਨਹੀਂ ਹੈ। ਜਿਨ੍ਹਾਂ ਵਿਚੋਂ ਸੰਤ ਹਰਨਾਮ ਸਿੰਘ ਜੀ ਲਾਂਗਰੀ, ਜਿਨ੍ਹਾਂ ਦੀ ਅਰਦਾਸ ਨੇ ਐਤਕੀਂ ਰਾਵੀ ਨੂੰ ਠੱਲ੍ਹ ਪਾ ਦਿੱਤੀ। ਇਹਨਾਂ ਦੇ ਭਾਈ ਦਰਸ਼ਨ ਸਿੰਘ ਜੀ ਲਾਂਗਰੀ, ਜਿਨ੍ਹਾਂ ਨੇ ਝੱਬਦੇ ਹੀ ਚੜ੍ਹਾਈ ਕੀਤੀ ਹੈ। ਇਹੋ ਜਿਹੇ ਸੰਤਾਂ ਵਿਚੋਂ ਜਿਨ੍ਹਾਂ ਦੀ ਗੱਲ ਮੈਂ ਕਰਨ ਲੱਗਾ ਹਾਂ, ਉਹ ਹਨ ਸੰਤ ਮੰਗਲ ਸਿੰਘ ਜੀ ਨਾਮਧਾਰੀ ਮਹੱਦੀ ਪੁਰ ਵਾਲੇ। ਇਹਨਾਂ ਦਾ ਕੱਦ ਕਾਠ ਭਾਵੇਂ ਵਿਸ਼ਾਲ ਨਹੀਂ ਪਰ ਦਾਨ-ਪੁੰਨ ਦੇ ਪੱਖੋਂ ਹਿਰਦੇ ਦੇ ਮਹਾਨ ਵਿਸ਼ਾਲ ਹਨ। ਦਾਸ ਨੂੰ "**ਗੁਰਮਤਿ ਅਤੇ ਨੀਲਾ ਕਾਲਾ ਰੰਗ**" ਛਪਾਉਣ ਦੀ ਅੜਚਨ ਸੀ। ਕਈਆਂ ਕਿਹਾ ਕਿ, "ਸਤਿਗੁਰੂ ਜੀ ਨੂੰ ਭੈਣੀ ਸਾਹਿਬ ਜਾ ਕੇ ਅਰਜ ਕਰੋ। ਉਨ੍ਹਾਂ ਕੋਲ ਕੋਈ ਪੈਸੇ ਦਾ ਘਾਟਾ ਹੈ! ਉਹ ਆਪੇ ਖ਼ਰਚ ਕਰਨਗੇ।" ਪਰ ਸੂਬਾ ਕਰਤਾਰ ਸਿੰਘ ਜੀ ਹੋਠੀਆਂ ਵਾਲਿਆਂ ਨੇ ਕਿਹਾ ਕਿ ਐਸੇ ਨਿੱਕੇ ਨਿੱਕੇ ਕੰਮਾਂ ਵਾਸਤੇ ਸਤਿਗੁਰੂ ਜੀ ਨੂੰ ਕਿਉਂ ਖੇਚਲ ਦੇਣੀ ਹੈ। ਆਪ ਹੀ ਅਸੀਂ ਰਲ ਮਿਲ ਕੇ ਛਪਾ ਲੈਂਦੇ ਹਾਂ। ੧੫ ਸਤੰਬਰ ੧੯੯੬ ਨੂੰ ਸੱਚੇ ਪਾਤਿਸ਼ਾਹ ਜੀ ਨੇ ਅੰਮ੍ਰਿਤਸਰ ਸ਼ਹੀਦੀ ਮੇਲੇ 'ਤੇ ਦਰਸ਼ਨ ਦਿੱਤੇ। ਮੈਨੂੰ ਮਾਲ ਰੋਡ 'ਤੇ ਖੜਿਆਂ ਕਿਸੇ ਨੇ ਕਿਹਾ ਕਿ ਤੁਹਾਨੂੰ ਉਸ ਕਾਰ ਵਿਚ ਬੈਠੇ ਸੰਤ ਯਾਦ ਕਰ ਰਹੇ ਹਨ। ਮੈਂ ਹੈਰਾਨ ਹੋਇਆ ਕਿ ਮੈਨੂੰ ਕਿਸੇ ਸੰਤ ਨੇ ਯਾਦ ਕੀਤਾ ਹੈ ਤੇ ਹੈ ਵੀ ਉਹ ਕਾਰਾਂ ਦਾ ਮਾਲਕ। ਮੈਂ ਗੱਲ ਨੂੰ ਨਾ ਗੌਲਿਆ ਅਤੇ ਸੋਚਿਆ ਕਿ ਹੋ ਸਕਦਾ ਹੈ ਕਿ ਕਿਸੇ ਸੰਤ ਨੂੰ ਭੁਲੇਖਾ ਲੱਗਾ ਹੋਵੇ। ਥੋੜ੍ਹੀ ਦੇਰ ਬਾਅਦ ਮੇਰੇ ਕਾਕੇ ਸਵਤੰਤਰ ਪਾਲ ਨੇ ਦੱਸਿਆ ਕਿ ਪਿਤਾ ਜੀ ਕਾਰ ਵਿਚ ਬੈਠੇ ਸੰਤਾਂ ਨੇ ਆਪਣਾ ਨਾਂ ਮੰਗਲ ਸਿੰਘ ਦੱਸਿਆ ਹੈ ਤੇ ਉਹ ਕਹਿੰਦੇ ਹਨ ਕਿ ਜਥੇਦਾਰ ਹੁਰਾਂ ਨੂੰ ਕਹੋ ਕਿ ਉਹ ਮੇਰੀ ਅਰਜ ਸੁਣ ਜਾਣ। ਮੈਂ ਗਿਆ, ਤੇ ਵੇਖਿਆ ਕਿ ਸੰਤ ਮੰਗਲ ਸਿੰਘ ਜੀ ਮਹੱਦੀਪੁਰ ਵਾਲੇ ਹਨ। ਮੈਂ ਜਾ ਕੇ ਕਾਰ ਵਿਚ ਬੈਠੇ ਸੰਤਾਂ ਨੂੰ ਮੱਥਾ ਟੇਕਿਆ। ਮੈਨੂੰ ਮੱਥਾ ਟੇਕਦੇ ਨੂੰ ਸੰਤਾਂ ਨੇ ਗਲ ਨਾਲ ਲਾ ਕੇ ਸੁੱਖ ਸਾਂਦ ਪੁੱਛੀ ਤੇ ਕਿਹਾ ਕਿ ਸੰਤ ਜੀ ਤੁਸੀਂ ਨਾਮਧਾਰੀ ਪੰਥ ਦੇ ਚੰਗੇ ਪ੍ਰਚਾਰਕ ਹੋ। ਮੈਂ ਤੁਹਾਨੂੰ ਬੜੀ ਵਾਰ ਸੁਣਿਆ ਹੈ। ਬੋਲਣ ਦੇ ਨਾਲ ਕੁਝ ਲਿਖਿਆ ਵੀ ਕਰੋ। ਮੈਂ ਕਿਹਾ ਕਿ, "ਸੰਤ ਜੀ, ਮੈਂ ਇੰਨੇ ਜੋਗਾ ਕਿ ਹਾਂ। ਪਰ ਇਹ ਇਕ ਗੁਰਮਤਿ ਵਿਚ ਨੀਲੇ ਕਾਲੇ ਬਾਰੇ ਲਿਖਣ ਦਾ ਯਤਨ ਕੀਤਾ ਹੈ। ਪਰ ਛਪਾਉਣ ਦੀ ਮੁਸ਼ਕਲ ਹੈ।" ਸੰਤ ਜੀ ਕਹਿਣ ਲੱਗੇ, "ਕੋਈ ਗੱਲ ਨਹੀਂ। ਸਤਿਗੁਰੂ ਜੀ ਬੈਠੇ ਹਨ, ਭੈਣੀ ਸਾਹਿਬ। ਉਹ ਹੀ ਛਪਾਉਣਗੇ। ਤੁਸੀਂ ਡੇਰੇ ਆਇਓ, ਉਹਨਾਂ ਦੀ ਕ੍ਰਿਪਾ ਨਾਲ ਕੋਈ ਯਤਨ ਕਰਾਂਗੇ।" ਮੈਂ ਤੀਜੇ ਦਿਨ ਉਹਨਾਂ ਦੇ ਡੇਰੇ

ਪਹੁੰਚਾ। ਸੰਤਾਂ ਬੜਾ ਚਾਅ ਕੀਤਾ। ਜਲ-ਪਾਨ ਕਰਾਇਆ। ਸੂਬਾ ਭਗਤ ਸਿੰਘ ਜੀ ਨੇ ਨਾਲ ਆਉਂਦਿਆਂ ਤੇ ਸੰਤਾਂ ਨੇ ਮੰਗੀ ਮੱਥਾ ਟੇਕੀ ਮਾਇਆ ਵਿਚ ਦੋ ਦੋ ਹੋਰ ਦਸਾਂ ਦੇ ਨੋਟ ਪਾ ਕੇ ਪਿਆਰ ਬਖ਼ਸ਼ਸ਼ ਕੀਤਾ। ਸੂਬਾ ਭਗਤ ਸਿੰਘ ਜੀ ਨੇ ਵੀ ਮਾਇਆ ਨਾਲ ਬੜਾ ਸਤਿਕਾਰ ਕੀਤਾ। ਜਿਸ ਦੇ ਮੈਂ ਯੋਗ ਨਹੀਂ ਹਾਂ। ਇਹਨਾਂ ਦੋਹਾਂ ਮਹਾਂਪੁਰਖਾਂ ਦੇ ਵੱਡਪਣ ਦੀ ਇਹੀ ਨਿਸ਼ਾਨੀ ਹੈ। ਇਸ ਤੋਂ ਪਿੱਛੋਂ ਸੰਤਾਂ ਫਿਰ ਬਚਨ ਕੀਤਾ ਕਿ ਸਤਿਗੁਰੂ ਜੀ ਛਪਾਉਣ ਦੀ ਕ੍ਰਿਪਾ ਕਰਨਗੇ। ਤੁਹਾਡੀ ਏਨੀ ਹੀ ਸੇਵਾ ਬਹੁਤ ਹੈ, ਜੋ ਤੁਸੀਂ ਯਤਨ ਕਰ ਕੇ ਲਿਖ ਦਿੱਤਾ ਹੈ। ਉਹਨਾਂ ਨੇ ਫਿਰ ਕਿਹਾ ਕਿ ਇਹ ਹੈ ਫ਼ੋਨ ਨੰਬਰ, ਫਲਾਣੀ ਪ੍ਰੈਸ 'ਤੇ ਜਾ ਕੇ ਮੇਰਾ ਨਾਮ ਲੈਣਾ ਤੇ ਉਥੇ ਛਪਾਉਣ ਲਈ ਕਹਿਣਾ। ਅੱਵਲ ਤਾਂ ਪਹਿਲਾਂ ਹੀ, ਨਹੀਂ ਤੇ ੨੧ ਮਾਘ ਤਕ ਸਤਿਗੁਰੂ ਜੀ ਕ੍ਰਿਪਾ ਕਰਨਗੇ। ਮੈਂ ਵਾਪਸ ਆ ਕੇ ਤਿੰਨ ਚਾਰ ਦਿਨ ਤਾਂ ਨਾ ਗਿਆ ਕਿਉਂਕਿ ਮੇਰੇ ਮਨ ਵਿਚ ਸੀ ਕਿ ਸੰਤਾਂ ਪੈਸਾ ਤੇ ਕੋਈ ਦਾਗਿਆ ਨਹੀਂ। **'ਮੁੰਡਾ ਖੇਡੇ ਉਸ ਦਾ ਜਿਹੜੀ ਪੈਸੇ ਦੇਵੇ।'** ਉਕਤੀ ਅਨੁਸਾਰ ਫਿਰ ਸੋਚਿਆ ਕਿ ਸੰਤਾਂ ਦਾ ਬਚਨ ਹੈ, ਜਾਣਾ ਚਾਹੀਦਾ ਹੈ। ਅੱਗੇ ਪਤਾ ਲੱਗਾ ਕਿ ਸੰਤਾਂ ਦਾ ਫ਼ੋਨ ਚਾਰ ਪੰਜ ਦਿਨ ਪਹਿਲਾਂ ਦਾ ਹੀ ਪਹੁੰਚ ਚੁੱਕਾ ਸੀ। ਪ੍ਰੈਸ ਵਾਲਿਆਂ ਮੈਨੂੰ ਇਕ ਚਿਟ ਦਿੱਤੀ ਕਿ ਪਰੂਫ਼ ਕਢਾਓ ਤੇ ਕੰਮ ਚਾਲੂ ਹੋ ਜਾਏ। ਸੋ ਇਸ ਤਰ੍ਹਾਂ ਸੰਤ ਮੰਗਲ ਸਿੰਘ ਹੁਰਾਂ ਇਹ ਕ੍ਰਿਪਾ ਕੀਤੀ। ਆਮ ਸੰਤਾਂ ਬਾਰੇ ਮਸ਼ਹੂਰ ਹੈ:

**ਸੰਤ ਗੁਰੂ ਅਰ ਜੋਤਸ਼ੀ, ਇਨਕੇ ਪਾਸ ਜੋ ਜਾਏ।**
**ਖਾਲੀ ਹਾਥ ਨਾ ਜਾਈਐ ਫਲ ਦੀਏ ਫਲ ਪਾਇ।**

ਪਰ ਆਮ ਸੰਤ ਫਲ ਕੀ ਦੇਂਦੇ ਹਨ। ਇਸ ਬਾਰੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਲਿਖਦੇ ਹਨ:

**ਸੰਤ ਹੁੰਦੇ ਬੇਪਰਵਾਹ। ਲੈਣ ਰੁਪੈ ਤੇ ਦੇਣ ਸੁਆਹ (ਭਭੂਤੀ)।**
**ਸੰਤ ਬੜੇ ਕਮਲੇ ਤੇ ਅੰਞਾਣੇ। ਲੈਣ ਰੁਪੈ ਤੇ ਦੇਣ ਮਖਾਣੇ।**

ਪਰ ਧੰਨ ਹਨ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦੀ ਸੰਤ ਫੁਲਵਾੜੀ ਵਿਚ ਇਸ ਤੋਂ ਉਲਟ ਬਿਰਤੀ ਦੇ ਨਾਮ ਦਾਨ ਤੇ ਇਸ਼ਨਾਨ ਕਰਨ ਵਾਲੇ ਨਿਸ਼ਕਾਮ ਸੰਤ ਰੂਪੀ ਪੁਸ਼ਪ ਮਹਿਕ ਰਹੇ ਹਨ। ਜਿਨ੍ਹਾਂ ਵਿਚੋਂ ਇਹ ਸਾਡੇ ਮਾਨਜੋਗ ਬਾਲ-ਜਤੀ ਸੰਤ ਮਹਾਤਮਾ ਸੰਤ ਮੰਗਲ ਸਿੰਘ ਜੀ ਮਹੱਦੀਪੁਰ ਵਾਲੇ ਹਨ। ਇਹੋ ਜਿਹੇ ਸੰਤਾਂ ਵਾਸਤੇ ਗੁਰਵਾਕ ਹੈ:

**ਸੰਤ ਰਾਮੁ ਹੈ ਏਕੋ॥** *(੭੯੩)*

## ਇਕ ਹੋਰ ਅਰਜ਼

ਨਾਮਧਾਰੀ ਪੰਥ ਦੇ ਮਾਲਕ ਹਜ਼ੂਰ ਸਤਿਗੁਰੂ ਜੀ ਮਹਾਰਾਜ ਅਤੇ ਕੂਕਾ ਪੰਥ ਦੇ ਪ੍ਰਚਾਰ ਕਰਾਉਣ ਵਾਲੇ ਜ਼ਿੰਮੇਵਾਰ ਸੰਤ, ਮਹੰਤ, ਸੂਬੇ, ਪ੍ਰਧਾਨ, ਜਥੇਦਾਰ, ਮਾਇਆ ਸਿਮ੍ਰਿਧ ਸੇਠਾਂ, ਧਨਵਾਨਾਂ, ਡੇਰੇਦਾਰਾਂ ਆਦਿਕ ਮਹਾਨੁਭਾਵਾਂ, ਜੋ ਵੀ ਨਾਮਧਾਰੀ ਪੰਥ ਦਰਦੀ ਹਨ। ਉਹਨਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਜਦ ਤੁਸੀਂ ਕਿਸੇ ਨੂੰ ਮਾਸ ਸ਼ਰਾਬ ਛੁਡਾ ਕੇ ਭਜਨ ਦੱਸਦੇ ਹੋ ਤਾਂ ਉਹ ਭਜਨ ਲੈ ਕੇ ਤੁਹਾਡੇ ਦੱਸੇ ਅਨੁਸਾਰ ਭਜਨ ਬਾਣੀ ਕਰਦਾ ਹੈ। ਫਿਰ ਉਸ ਨੂੰ ਅਰਦਾਸ ੧੨ਵੀਂ ਪਾਤਿਸ਼ਾਹੀ ਦੀ ਥਾਂ ੧੦ ਪਾਤਿਸ਼ਾਹੀਆਂ ਵਾਲੀ ਅਰਦਾਸ ਵਾਲਾ ਗੁਟਕਾ ਬਜ਼ਾਰੋਂ ਪੰਦਰਾਂ ਪੈਸੇ ਦਾ ਮਿਲ ਜਾਂਦਾ ਹੈ। ਤਾਂ ਉਹ ਉਸ ਗੁਟਕੇ ਅਨੁਸਾਰ ਅਰਦਾਸ ਕਰਦਾ ਹੈ। ਤੁਸੀਂ ਆਪ ਸੋਚੋ ਕਿ ਤੁਹਾਡੀ ਕੀਤੀ 'ਤੇ ਪਾਣੀ ਨਹੀਂ ਫਿਰ ਜਾਂਦਾ? ਸਾਨੂੰ ਚਾਹੀਦਾ ਹੈ ਕਿ ਨਵੇਂ ਬਣੇ ਜਗਿਆਸੂ ਨੂੰ ਮਾਲਾ, ਗੁਟਕਾ, ਆਸਣ ਦੇਣ ਦੀ ਸਮਰੱਥਾ ਸਾਡੇ ਕੋਲ ਹੋਣੀ ਚਾਹੀਦੀ ਹੈ। ਪਰ ਇਹ ਮੁਸ਼ਕਿਲ ਹੈ। ਪਰ ਘੱਟ ਤੋਂ ਘੱਟ ਇਕ ਮਾਲਾ, ਇਕ ਫੋਟੋ ਸਤਿਗੁਰੂ ਜੀ ਦੀ ਤੇ ਇਕ ਛੋਟਾ ਗੁਟਕਾ ਜਿਸ ਵਿਚ ਜਪੁਜੀ, ਰਹਿਰਾਸ ਤੇ ਅਰਦਾਸ ਪਾਤਿਸ਼ਾਹੀ ੧੨ਵੀਂ ਹੋਵੇ। ਇਸ ਦੇ ਨਾਲ ਇਕ ਛੋਟੀ ਜਿਹੀ ਭੂਮਿਕਾ ਵੀ ਹੋਵ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਬਾਲਕ ਸਿੰਘ ਜੀ ਦੇ ਮਿਲਾਪ ਦਾ ਮੰਡਨ ਹੋਵੇ ਅਤੇ 'ਆਗਿਆ ਭਈ ਅਕਾਲ ਕੀ' ਦਾ ਖੰਡਨ ਹੋਵੇ। ਜਿਹੜਾ ੧੦ ਪਾਤਿਸ਼ਾਹੀ ਦੀ ਅਰਦਾਸ ਕਰਦਾ ਹੈ ਤੇ ਤੁਸੀਂ ਆਪ ਹੀ ਸੋਚੋ ਕਿ ਉਸ ਦੀ ਅਰਦਾਸ ਕਰਨ ਦਾ ਕੀ ਫ਼ਾਇਦਾ ਹੁੰਦਾ ਹੈ। ਜਿਹੜਾ ੧੨ਵੀਂ ਪਾਤਿਸ਼ਾਹੀ ਦੀ ਅਰਦਾਸ ਕਰਨੋਂ ਰਹਿ ਜਾਏ, ਉਹ ਕੁਝ ਵੀ ਨਾ ਰਿਹਾ। ਕਿਉਂਕਿ ਅਰਦਾਸ ਕੂਕਪੁਣੇ ਦੀ ਪਹਿਲੀ ਪਉੜੀ ਹੈ। ਇਸ ਬਾਰੇ ਮੈਨੂੰ ਇਕ ਗੱਲ ਯਾਦ ਆਈ ਹੈ। ਇਹ ਕੋਈ ਸਤਵੇਂ ਕੁ ਦਹਾਕੇ ਦੀ ਗੱਲ ਹੈ ਕਿ ਨਾਮਧਾਰੀ ਜਨ-ਗਣਨਾ ਸਮੇਂ ਸੱਚੇ ਪਾਤਿਸ਼ਾਹ ਜੀ ਨੇ ਮੇਰੀ ਅੰਮ੍ਰਿਤਸਰ ਸ਼ਹਿਰ ਦੀ ਡਿਊਟੀ ਲਾਈ। ਉਹਨਾਂ ਨੇ ਹੁਕਮ ਕੀਤਾ ਕਿ ਪਰਿਵਾਰ ਭਾਵੇਂ ਸਾਰਾ ਇਕੱਠਾ ਹੋਵੇ ਪਰ ਜਿੰਨੇ ਲੜਕੇ ਵਿਆਹੇ ਹੋਣ, ਉਹਨਾਂ ਨੂੰ ਵੱਖਰੇ ਵੱਖਰੇ ਗਿਣਨਾ। ਮੈਂ ਅਰਜ਼ ਕੀਤੀ ਕਿ ਸੱਚੇ ਪਾਤਿਸ਼ਾਹ ਜੀ ਕੁਝ ਕੂਕੇ ਐਸੇ ਹਨ ਜੋ ਕਿ ਚਾਰ ਪੀੜ੍ਹੀਆਂ ਤੋਂ ਸਿੱਖ ਹਨ। ਪਰ ਹੁਣ ਆਪ ਜੀ ਦੀ ਵਿਰੋਧਤਾ ਬੜੀ ਕਰਦੇ ਹਨ। ਉਹਨਾਂ ਨੇ ਪੱਗਾਂ ਵੀ ਬਦਲ ਲਈਆਂ ਹਨ ਅਤੇ ਦਾੜ੍ਹੀਆਂ ਵੀ ਕਟਾਉਂਦੇ ਹਨ। ਇਹ ਬਧਾਊ ਵਾਲੀ ਗੱਲੀ ਵਿਚ ਪੁਰਾਣੇ ਸੰਤ ਖੜਕ ਸਿੰਘ ਜੀ ਦਾ ਪਰਿਵਾਰ ਹੈ, ਜਿਸ ਦਾ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ। ਸਤਿਗੁਰੂ ਜੀ ਦੇ ਕੋਲ ਮਹਾਰਾਜ ਬੀਰ ਸਿੰਘ ਜੀ ਵੀ ਖੜੇ ਸਨ। ਉਹਨਾਂ

ਨੇ ਫ਼ੁਰਮਾਇਆ ਕਿ ਜਥੇਦਾਰ ਜੀ ਉਹ ਭਾਵੇਂ ਸਭ ਕੁਝ ਕਰਦੇ ਹੋਣ। ਤੁਸੀਂ ਉਹਨਾਂ ਨੂੰ ਪੁੱਛਣਾ ਕਿ ਤੁਸੀਂ ਕੂਕੇ ਹੋ ? ਅਤੇ ਤੁਸੀਂ ਅਰਦਾਸ ਤੋਂ ਮੂੰਹ ਤਾਂ ਨਹੀਂ ਮੋੜਿਆ। ਜੇਕਰ ਉਹ ਹਾਂ ਕਹਿਣ ਤਾਂ ਉਹਨਾਂ ਨੂੰ ਜਨ-ਗਣਨਾ ਵਿਚ ਪਰਵਾਨ ਕਰਨਾ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਜ਼ਿਹੜਾ ਕਹੇ ਕਿ ਮੈਂ ਕੂਕਾ ਨਹੀਂ, ਉਹ ਭਾਵੇਂ ਵੱਡੀ ਸੋਧ ਰੱਖਦਾ ਹੋਵੇ, ਨਾ ਉਹ ਕਦੇ ਪਹਿਲਾਂ ਕੂਕਾ ਸੀ ਤੇ ਨਾ ਹੀ ਉਹ ਅੱਗੋਂ ਕੂਕਾ ਹੋਵੇਗਾ। ਜਿਹੜਾ ਆਖੇ ਕਿ ਮੇਰੇ ਵਿਚ ਲੱਖਾਂ ਔਗੁਣ ਹਨ, ਪਰ ਮੈਂ ਕੂਕਾ ਹਾਂ ਅਤੇ ਬਾਰਾਂ ਪਾਤਿਸ਼ਾਹੀਆਂ ਦਾ ਅਰਦਾਸਾ ਮੇਰਾ ਅਕੀਦਾ ਹੈ। ਉਹ ਪਹਿਲਾਂ ਵੀ ਕੂਕਾ ਸੀ ਤੇ ਅੱਗੋਂ ਵੀ ਕੂਕਾ ਹੀ ਰਹੇਗਾ। ਅਰਦਾਸ ਪਾਤਿਸ਼ਾਹੀ ੧੨ਵੀਂ ਦੀ ਬੜੀ ਮਹਾਨਤਾ ਹੈ। ਤਾਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਕਿ ਕੋਈ ਵੀ ਭਜਨ, ਪਾਠ, ਵਰਨੀ, ਹਵਨ, ਜਿਸ ਵਿਚ ੧੨ਵੀਂ ਪਾਤਿਸ਼ਾਹੀ ਦੀ ਅਰਦਾਸ ਨਾ ਹੋਵੇ, ਉਹ ਪ੍ਰਵਾਨ ਨਹੀਂ ਹੁੰਦਾ। ਜਿਹੜੇ ਪਾਠੀ, ਪ੍ਰਚਾਰਕ, ਜਥੇਦਾਰ ਦੋਹਾਂ ਪਾਸੇ ਹੋ ਕੇ ਵਰਤਦੇ ਹਨ, ਭਾਵ ਸਮਾਂ ਵੇਖ ਕੇ ਦਸਾਂ ਦੀ ਵੀ ਤੇ ਬਾਰਾਂ ਦੀ ਵੀ ਅਰਦਾਸ ਕਰਨ, ਉਹਨਾਂ ਤੋਂ ਪਾਠ ਕਰਵਾਉਣਾ, ਦੀਵਾਨ ਲਗਾਉਣਾ, ਭਜਨ, ਵਰਨੀ, ਹਵਨ ਕਰਾਉਣਾ ਸਭ ਨਿਹਫਲ ਹੈ। ਮੇਰੀ ਅਰਜ਼ ਹੈ ਕਿ ਪੰਥ ਦਰਦੀ ਇਹਨਾਂ ਬੇਨਤੀਆਂ ਵੱਲ ਧਿਆਨ ਦੇਣ ਦੀ ਕ੍ਰਿਪਾ ਕਰਨ।

*—ਦਾਸ*

ਅੰਮ੍ਰਿਤਸਰ **ਜਗਦੀਸ਼ ਸਿੰਘ**

*(ਸ਼ਿਸ਼ਯ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ)*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਗੁਰਮਤਿ ਅਤੇ ਨੀਲਾ ਕਾਲਾ ਰੰਗ

ਸੰਸਾਰ ਉਤੇ ਜਦੋਂ ਕੁਝ ਨਹੀਂ ਸੀ ਉਦੋਂ ਕੀ ਸੀ ? ਇਹ ਪ੍ਰਸ਼ਨ ਧਰਮੀ ਜਗਤ ਉਤੇ ਹੋਇਆ ਸੀ।

**ਉਤਰ**: ਉਦੋਂ ਇਕ ਨਿਰੰਕਾਰ ਸੀ।

**ਪ੍ਰਸ਼ਨ**: ਨਿਰੰਕਾਰ ਦੇ ਕੀ ਲੱਛਣ ਹਨ ?

**(੧) ਅਰਬਦ ਨਰਬਦ ਧੁੰਦੂ ਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ**
**ਸੁੰਨ ਸਮਾਧਿ ਲਗਾਇਦਾ॥੧॥** *(ਪੰਨਾ ੧੦੩੫)*

**(੨) ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁਪਾਤ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥**
**ਅਚਲ ਮੂਰਤਿ ਅਨੁਭਵ ਪ੍ਰਕਾਸ ਅਮਿਤੋਜ ਕਹਿੱਜੈ॥**
**ਕੋਟਿ ਕੋਟਿ ਇੰਦ੍ਰ ਇੰਦ੍ਰਾਣਿ ਸਾਹ ਸਾਹਾਣਿ ਗਣਿਜੈ॥**
*(ਦ: ਗ੍ਰੰ: ਪੰਨਾ ੧)*

ਫਿਰ: **ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥** *(ਮਾਰੂ ਮ: ੧)*
**ਬਾਝੁ ਕਲਾ ਆਡਾਣੁ ਰਹਾਇਆ॥**
**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥**
*(ਪੰਨਾ ੧੦੩੬)*

ਦੇ ਕਥਨ ਅਨੁਸਾਰ ਧਰਮ ਦੀ ਸਥਾਪਨਾ ਹੋਈ ਜਿਸ ਨੂੰ ਸਨਾਤਨ ਧਰਮ ਦੀ ਸੰਗਿਆ ਦਿੱਤੀ ਗਈ। ਇਸ ਦੇ ਨਿਯਮਾਂ ਨੂੰ ਚਾਰ ਬੇਦ—ਸ਼ਾਮ, ਰਿਗ, ਜਜੁਰ, ਅਥਰਬਣ ਨਾਉਂ ਅਤੇ ਸਮੇਂ ਦੀ ਵੰਡ ਨੂੰ ਚਾਰ ਜੁਗ—ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਦਾ ਨਾਉਂ ਦਿੱਤਾ। ਧਰਮ ਦੇ ਪ੍ਰਚਾਰ ਪ੍ਰਸਾਰ ਲਈ ਹਰ ਜੁਗ ਦਾ ਇਕ ਅਵਤਾਰ ਨੀਯਤ ਹੋਇਆ, ਜਿਸ ਨਿਯਮ ਨੂੰ ਅਵਤਾਰ-

ਵਾਦ ਕਿਹਾ ਜਾਂਦਾ ਹੈ। ਜਿਸ ਨੂੰ ਗੀਤਾ ਵਿਚ ਇਉਂ ਲਿਖਿਆ ਹੈ:

(੧) **ਯਦਾ ਯਦਾਹਿ ਧਰਮਸਯ ਗਲਾਨਿਰਭ੍ਰਤਿ ਭਾਰਤ੍ਰ॥**
**ਅਭਯੁਤਥਾਨਮ ਧਰਮਸਯ ਤਦਾ ਤਮਾਨੰ ਸਿਰਜਾਮਯਹਮ॥**
**ਪਰਿਤ੍ਰਾਣਯ ਸਾਧੂ ਨਾਂ ਵਿਨਾਸ਼ਾਯ ਚ ਦੁਸ਼ ਕ੍ਰਿਤਾਮ॥**
**ਧਰਮ ਸੰਥਾਪਨਾਰਥਯ ਸੰਭਾਮਿ ਯੁਗੇ ਯੁਗੇ॥**

*(ਸ੍ਰੀ ਗੀਤਾ ਜੀ, ਅਧਿਆਇ ਸਲੋਕ ੭—੮)*

(੨) **ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ॥**
**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦੁ ਤਰਾਇਆ॥**

*(ਪੰਨਾ ੪੫੧)*

ਸਮੇਂ ਸਮੇਂ ਅਵਤਾਰ ਧਾਰਨ ਵਾਲੇ ਇਹ ਨਿਮਨ ਅਵਤਾਰ ਹਨ:

**ਸਤੁਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਬੰਸੁ ਕਹਾਇਓ॥**
**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕ੍ਰਿਤਾਰਥੁ ਕੀਓ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥**
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥**

*(ਪੰਨਾ ੧੩੯੦)*

ਜਿਹੜਾ ਉਪ੍ਰੋਕਤ ਨਿਯਮਾਂ ਅਨੁਸਾਰ ਨਾ ਚਲੇ ਉਸ ਨੂੰ ਜਨਮ ਮਰਨ ਦੀ ਸਜ਼ਾ ਦਸੀ ਹੈ। ਜਿਵੇਂ ਕਿ:

**ਚਾਰੇ ਬੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਬੀਚਾਰੀ॥**
**ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥**
**ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥**

*(ਪੰਨਾ ੪੨੩)*

ਚਹੁੰ ਬੇਦਾਂ ਦੇ ਪਾਠ ਸਮੇਂ, ਅਤੇ ਅਵਤਾਰਾਂ ਦੇ ਪਹਿਰਾਵੇ ਦੇ ਰੰਗ ਵੀ ਨਿਮਨ ਨੀਯਤ ਕੀਤੇ। ਜਿਵੇਂ ਕਿ:

**ਬਗਾ, ਰਤਾ, ਪੀਅਲਾ, ਕਾਲਾ ਬੇਦਾ ਕਰੀ ਪੁਕਾਰ॥**

*(ਪੰਨਾ ੧੩੯)*

**ਰਿਗ ਨੀਲੰਬਰ, ਯਜੁਰਪੀਤ, ਸੇਤੰਬਰ ਕਰਿ ਸਿਆਮ ਸੁਧਾਰਾ ॥**

*(ਭਾਈ ਗੁਰਦਾਸ, ਵਾਰ ੧, ਪਉੜੀ ੬)*

ਪਹਿਲੇ ਗੁਰੂ ਜੀ ਇਸ ਨੂੰ ਖੋਲ੍ਹ ਕੇ ਦਸਦੇ ਹਨ:

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚ ਰਹੇ ॥**
**ਸਭ ਕੋ ਸਚਿ ਸਮਾਵੈ ॥**
**ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥**
**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥**

*(ਪੰਨਾ ੪੭੦)*

ਭਾਵ ਕਿ ਸਾਮਵੇਦ ਤੇ ਸਤਿਜੁਗ ਦੇ ਮਾਲਕ (ਅਵਤਾਰ) ਦਾ ਸਿਧਾਂਤ ਹੈ ਸਫ਼ੈਦ ਬਸਤ੍ਰ ਧਾਰਨ ਕਰਨੇ, ਸੱਚ ਬੋਲਣਾ ਹੀ ਸਰਬ ਕਲਿਆਣਕਾਰੀ ਹੈ ਅਤੇ ਚੌਥੇ ਬੇਦ ਅਥਰਬਣ ਦਾ ਨਿਯਮ ਹੈ ਨੀਲ ਬਸਤ੍ਰਧਾਰੀ ਹੋਣਾ ਪੈਗੰਬਰ ਦੀ ਮਾਨਤਾ ਹੈ। ਜਾਂ ਇਉਂ ਕਹਿ ਲਉ ਕਿ ਨੀਲੇ ਬਸਤ੍ਰਧਾਰੀ ਹੋਣਾ ਮੁਸਲਮਾਨੀ ਅਮਲ ਹੈ। ਹਿੰਦੂ ਸਿੱਖਾਂ ਦਾ ਨਹੀਂ। ਜਦ ਮੁਹੰਮਦੀ ਲੋਕਾਂ ਨੇ ਉਪ੍ਰੋਕਤ ਤੁਰਕ ਪਠਾਣੀ ਅਮਲ ਸਾਰੇ ਸੰਸਾਰ 'ਤੇ ਜ਼ਬਰੀ ਥੋਪਣ ਦਾ ਭਰਪੂਰ ਜਤਨ ਕੀਤਾ ਤਾਂ ਪ੍ਰਮਾਤਮਾ ਨੇ ਨਾ-ਪਸੰਦ ਕਰ ਦਿਆਂ ਸ੍ਰੀ ਗੁਰੂ ਨਾਨਕ ਦੇਵ ਦਾ ਅਵਤਾਰ ਧਾਰਿਆ। ਪ੍ਰਮਾਣ:

(੧) **ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸ਼ਨਾ ਹੋਯਾ ॥**
**ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਨੀ ਕੀਰਤਿ ਲਹਿਆ ॥**

*(ਪੰਨਾ ੯੦੩)*

(੨) **ਕਾਜੀ ਹੋਏ ਰਿਸ਼ਵਤੀ ਵੱਢੀ ਲੈ ਕੈ ਹਕ ਗਵਾਈ ॥**

*(ਭਾਈ ਗੁਰਦਾਸ)*

ਇਵੇਂ ਧਿੰਗੋ ਜ਼ੋਰੀ ਨਾਲ ਸੰਸਾਰ ਨੂੰ ਨੀਲ ਬਸਤ੍ਰਧਾਰੀ ਕਰਨ ਦਾ ਭਾਵ ਕਿ ਦਾਰੂਅਲ ਇਸਲਾਮ ਕਰਨ ਦਾ ਜਤਨ ਕੀਤਾ।

**ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥**
**ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥**
**ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥**
**ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰੁ ਤੁਮਾਰੀ ॥**

*(ਪੰਨਾ ੧੧੯੧)*

ਉਪ੍ਰੋਕਤ ਧਿੰਗਾ ਜ਼ੋਰੀ ਦੇ ਖ਼ਿਲਾਫ਼ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਾਦੁਰ ਭਾਵ ਹੋਇਆ। ਤੇ ਗੁਰੂ ਸਾਹਿਬਾਂ ਨੇ ਕਲਜੁਗ ਵਿਚ ਸਤਿਜੁਗ ਲਾਉਣ ਦਾ ਪ੍ਰਣ ਕੀਤਾ ਅਤੇ ਨੀਲੇ ਕਾਲੇ ਬਸਤ੍ਰਧਾਰੀਆਂ ਦਾ ਨਿਸ਼ੇਧ ਕਰਦਿਆਂ ਬੜੇ ਜ਼ੋਰਦਾਰ ਸ਼ਬਦਾਂ ਵਿਚ ਐਲਾਨ ਕੀਤਾ ਕਿ ਸਾਡਾ ਕੋਈ ਵੀ ਪੈਰੋਕਾਰ ਨੀਲੇ ਕਾਲੇ ਬਸਤ੍ਰ ਧਾਰਨ ਨਾ ਕਰੇ ਕਿਉਂਕਿ ਇਹ ਤੁਰਕੀ ਪਹਿਰਾਵਾ ਹੈ। ਇਸ ਪਹਿਰਾਵੇ ਵਾਲੇ ਸੰਸਾਰ ਨੂੰ ਦਾਰੂਅਲ ਇਸਲਾਮ ਕਰਨਾ ਚਾਹੁੰਦੇ ਹਨ। ਅਤੇ ਇਹ ਅਸੀਂ ਕਿਸੇ ਵੀ ਕੀਮਤ 'ਤੇ ਹੋਣ ਨਹੀਂ ਦੇਣਾ ਅਤੇ ਇਸ ਦਾ ਡੱਟ ਕੇ ਮੁਕਾਬਲਾ ਕਰਨਾ ਹੈ। ਗੁਰੂ ਸਾਹਿਬਾਂ ਦੀ ਇਸ ਰੁਕਾਵਟ ਦਾ ਦੁਖ ਪ੍ਰਗਟ ਕਰਦਿਆਂ ਇਕ ਮੁਸਲਿਮ ਵਿਦਵਾਨ ਹਾਲੀ ਨੇ ਇੰਝ ਰੋਣਾ ਰੋਇਆ ਸੀ ਕਿ :

**ਦੀਨੇ ਯਹਾਦੀ ਕਾ ਬੇਬਾਕ ਬੇੜਾ।**
**ਕੀਏ ਪਾਰ ਜਿਸ ਨੇ ਥੇ ਸਾਤੋਂ ਸਮੁੰਦਰ,**
**ਵੋਹ ਯੂਹ ਮੇਂ ਨਾ ਅਟਕਾ, ਵੋਹ ਨੂਹ ਮੇਂ ਨਾ ਅਟਕਾ।**
**ਵੋਹ ਆਖਿਰ ਦਹਾਨੇ ਗੰਗਾ ਮੇਂ ਡੂਬਾ।** *(ਹਾਲੀ ਕਵੀ)*

ਤਾਂ ਹੀ ਉਨ੍ਹਾਂ ਹਿੰਦੂਆਂ ਨੂੰ ਜੋ ਮੁਸਲਮਾਨੀ ਸਰਕਾਰ ਦੇ ਪ੍ਰਭਾਵ ਹੇਠ ਆ ਕੇ ਨੀਲੇ ਕਾਲੇ ਬਸਤ੍ਰ ਧਾਰ ਕੇ ਰੋਜ਼ੀ ਰੋਟੀ ਕਮਾਂਦੇ ਸਨ, ਉਨ੍ਹਾਂ ਨੂੰ ਤਾੜਦੇ ਹੋਏ ਗੁਰੂ ਜੀ ਕਹਿੰਦੇ ਹਨ :

**ਨੀਲ ਵਸਤ੍ਰ ਪਹਿਰਿ ਹੋਵਹਿ ਪ੍ਰਵਾਣੁ**
**ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥** *(ਪੰਨਾ ੪੭੨)*

**ਸੰਕਾ** : ਜੇ ਇਹ ਗੱਲ ਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੀਲੇ ਬਸਤ੍ਰ ਕਿਉਂ ਧਾਰਨ ਕੀਤੇ ਸਨ ?

**ਸਮਾਧਾਨ** : ਸ੍ਰੀ ਮਾਨ ਜੀ, ਗੁਰੂ ਜੀ ਨੇ ਆਪਣੇ ਮੱਤ ਦੇ ਪ੍ਰਚਾਰ ਲਈ ਮੁਸਲਿਮ ਗੜ੍ਹ ਮੱਕਾ ਸ਼ਰੀਫ਼ ਵਿਚ ਜਾਣ ਦਾ ਮਨ ਬਣਾਇਆ ਸੀ। ਮਗਰ ਉਥੇ ਜਾਣ ਲਈ ਇਕ ਹਿੰਦੂ ਮਹਾਤਮਾ ਜੋ ਕਿ ਸਫ਼ੈਦ ਬਸਤ੍ਰਧਾਰੀ ਸਨ, ਜਾਣ ਦੀ ਮਨਾਹੀ ਸੀ। ਤਾਂ ਬਾਬਾ ਜੀ ਨੇ ਤੁਰਕੀ ਪਹਿਰਾਵਾ ਨੀਲੇ ਬਸਤ੍ਰ ਧਾਰਨ ਕੀਤੇ ਸਨ। ਜੇ ਇੰਝ ਨਾ ਕਰਦੇ ਤਾਂ ਬਾਬਾ ਜੀ ਦਾ ਮੱਕੇ ਜਾਣਾ ਮੁਸ਼ਕਲ ਸੀ। ਇਸ ਵਾਰਤਾ ਨੂੰ ਜਨਮਸਾਖੀ ਵਿਚ ਇੰਜ ਲਿਖਿਆ ਹੈ :

> "ਜਬ ਬਾਬਾ ਨਾਨਕ ਜੀ ਮੱਕੇ ਦੇ ਨਜ਼ਦੀਕ ਆਇ ਕੇ ਹਾਜੀਆਂ ਕਾ ਬਾਣਾ ਨੀਲਾ ਕੀਆ ਅਰ ਏਕ ਹੱਥ ਮਹਿ ਤਸਬੀ ਲਈ, ਸਿਰ ਪਰ ਮੁਸੱਲਾ ਪਹਨਿਆ, ਬਗਲ ਵਿਚ ਕਿਤਾਬ ਰਖੀ, ਹਾਜੀ ਦਰਵੇਸ਼

ਹੋਇ ਕਰ ਜਾਇ ਮੱਕੇ ਕੀ ਹੱਜ ਕਉ ਹਾਜ਼ਰ ਭਏ ਤਬ ਮੱਕੇ ਮਸੀਤ ਵਿਚ ਬੈਠੇ ਲਗੇ ਸੂਰੇ ਕਲਾਮ ਦੀ ਸਿਫਤ ਕਰਨ।" *(ਪੰਨਾ ੧੩੧)*

ਇਸ ਵਾਰਤਾ ਦੀ ਸਾਖੀ ਭਾਈ ਗੁਰਦਾਸ ਜੀ ਨੇ ਇੰਝ ਭਰੀ ਹੈ:

**ਬਾਬਾ ਫਿਰ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।**
**ਆਸਾ ਹਥਿ ਕਤੇਬ ਕਛਿ ਕੂਜਾ ਬਾਂਗ ਮੁਸੱਲਾਧਾਰੀ।**
**ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।**
**ਜਾਂ ਸੁਤਾ ਬਾਬਾ ਰਾਤ ਨੂੰ ਵਲਿ ਮਹਰਾਬੈ ਪਾਇ ਪਸਾਰੀ।**
**ਜੀਵਨ ਮਾਰੀ ਲੱਤ ਦੀ ਕਿਹੜਾ ਸੁਤਾ ਕੁਫਰ ਕੁਫਾਰੀ।**
**ਲੱਤਾਂ ਵਲਿ ਖੁਦਾਇ ਦੇ ਕਿਉ ਕਰ ਪਇਆ ਹੋਇ ਬਜਿਗਾਰੀ।**
**ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।**
**ਹੋਇ ਹੈਰਾਨ ਕਰਨਿ ਜੁਹਾਰੀ॥੩੨॥**

ਸੋ, ਸ੍ਰੀ ਮਾਨ ਜੀ ਇਹ ਕਾਰਨ ਸੀ, ਬਾਬਾ ਜੀ ਦੇ ਨੀਲੇ ਬਸਤ੍ਰ ਧਾਰਨ ਦਾ। ਇਸ ਦੀ ਹੋਰ ਪੁਸ਼ਟੀ ਕਰਦੇ ਹੋਏ ਆਰੀਆ ਸਮਾਜੀ ਵਿਦਵਾਨ ਪ੍ਰਚਾਰਕ ਲਾਲਾ ਦੌਲਤ ਰਾਏ ਦੀ ਪੁਸਤਕ 'ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ' ਜੋ ੧੯੦੧ ਵਿਚ ਉਰਦੂ ਵਿਚ ਛਪੀ ਸੀ। ਉਸ ਦੀ ਪੰਜਵੀਂ ਐਡੀਸ਼ਨ ੧੯੮੪ ਵਿਚ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ ਨੇ ਛਾਪੀ, ਉਸਦੀ ਭੂਮਿਕਾ ਵਿਚ ਮੁਸਲਮਾਨਾਂ ਦੇ ਜ਼ੁਲਮਾਂ ਦਾ ਜ਼ਿਕਰ ਕਰਦੇ, ਇਸ ਤਰ੍ਹਾਂ ਲਿਖਿਆ ਹੈ:

"ਜੇਤੂ ਮੁਸਲਮਾਨ ਹਿੰਦੂਆਂ ਨੂੰ ਨੀਵਾਂ ਜਾਣ ਕੇ ਨਫ਼ਰਤ ਕਰਦੇ ਸਨ। ਹਿੰਦੂਆਂ ਨੂੰ ਘੋੜੇ ਦੀ ਸਵਾਰੀ ਕਰਨ ਦੀ ਆਗਿਆ ਨਹੀਂ ਸੀ ਅਤੇ ਦਸਤਾਰ ਸਜਾਉਣ ਦੀ ਮਨਾਹੀ ਸੀ, ਖ਼ਾਸ ਕਰਕੇ ਸਫ਼ੈਦ। ਅਤੇ ਹਿੰਦੂ ਨੀਲੇ ਰੰਗ ਨਾਲ ਘਿਰਣਾ ਕਰਨ ਲੱਗ ਪਏ ਸਨ। ਮੁਸਲਮਾਨਾਂ ਨੇ ਉਸ ਨੂੰ ਪਵਿੱਤਰ ਰੰਗ ਬਣਾ ਲਿਆ ਸੀ।" *(ਪੰਨਾ ੪੮-੪੯)*

ਤਾਂ ਹੀ ਗੁਰੂ ਬਾਬਾ ਜੀ ਨੇ ਕਲਜੁਗੀ ਬੰਦਿਆਂ, ਇਸਤ੍ਰੀਆਂ ਨੂੰ ਭੂਤ ਤੇ ਭੂਤਨੀਆਂ ਮੰਨਿਆ ਹੈ। ਇਹ ਗੱਲ ਸਾਰੇ ਬੁੱਧੀਜੀਵੀ ਸਮਝਦੇ ਹਨ ਕਿ ਭੂਤਾਂ ਪ੍ਰੇਤਾਂ ਦੀ ਖੁਰਾਕ ਮਾਸ, ਸ਼ਰਾਬ ਤੇ ਪਹਿਰਾਵਾ ਕਾਲਾ ਤੇ ਪੂਜਾ ਬੇਜਾਨ ਵਸਤੂ ਦੀ ਪ੍ਰਵਾਨ ਹੁੰਦੀ ਹੈ। ਯਥਾ:

**ਕਲੀ ਅੰਦਰਰਿ ਨਾਨਕਾ ਜਿੰਨਾ ਦਾ ਅਉਤਾਰੁ॥**
**ਪੁਤੁ ਜਿੰਨੂਰਾ, ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥੧॥**

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥**
**ਨਾਰਦਿ ਕਹਿਆ ਸਿ ਪੂਜ ਕਰਾਹੀ॥**
**ਅੰਧੇ ਗੁੰਗੇ ਅੰਧ ਅੰਧਾਰੁ॥**
**ਪਾਥਰੁ ਲੇ ਪੂਜਹਿ ਮੁਗਧ ਗਵਾਰ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਾਰਨਹਾਰੁ॥੨॥** *(ਪੰਨਾ ੫੫੬)*

ਉਪ੍ਰੋਕਤ ਵਾਕਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਸ੍ਵੇਤੰਬਰਧਾਰੀ ਰਹਿਣ ਦਾ ਹੁਕਮ ਕੀਤਾ ਅਤੇ ਹੁਕਮ ਦੀ ਪਾਲਣਾ ਕਰਦੇ ਕਰਾਂਦੇ ਗੁਰੂ ਅੰਗਦ ਦੇਵ ਜੀ ਪਿਛੋਂ ਤੀਜੇ ਗੁਰੂ ਅਮਰਦਾਸ ਜੀ ਨੇ ਸੰਗਤ ਨੂੰ ਖ਼ਾਸ ਹੁਕਮ ਕੀਤਾ ਕਿ ਸਾਡੇ ਦਰਸ਼ਣ ਅਭਿਲਾਸ਼ੀ ਸਾਰੇ ਹੀ ਚਿੱਟੇ ਬਸਤ੍ਰ ਧਾਰ ਕੇ ਅਤੇ ਬੀਬੀਆਂ ਘੁੰਡ ਰਹਿਤ ਹੋ ਕੇ ਆਉਣ। ਤਾਂ ਹੀ ਜਦੋਂ ਮੰਡੀ ਦੇ ਰਾਜੇ ਦੀਆਂ ਰਾਣੀਆਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਈਆਂ ਤਾਂ ਹੁਕਮ ਹੋਇਆ ਕਿ ਇਹਨਾਂ ਨੂੰ ਆਖੋ ਕਿ ਸਫ਼ੈਦ ਬਸਤ੍ਰ ਧਾਰ ਕੇ ਆਉਣ।

ਇਥੋਂ ਤਕ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਵਡੇਰੇ ਗੁਰੂ ਨਾਨਕ ਜੀ ਦਾ ਚਿੱਟਾ ਝੰਡਾ ਜੋ ਸਤਿਜੁਗ ਦਾ ਪ੍ਰਤੀਕ ਹੈ, ਨੂੰ ਗੋਇੰਦਵਾਲ ਦੇ ਆਪਣੇ ਮੰਦਰ ਉੱਤੇ ਬੜੀ ਉੱਚੀ ਬੁਲੰਦੀ 'ਤੇ ਝੁਲਾਇਆ, ਜਿਸ ਦੀ ਉਪਮਾ ਕਰਦਿਆਂ ਭੱਟ ਲਿਖਦੇ ਹਨ:

**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ**
**ਅਘ ਪੁੰਜ ਤ੍ਰੰਗ ਨਿਵਾਰਨ ਕਉ॥** *(ਪੰਨਾ ੧੪੦੪)*

ਇਸ ਧਰਮ ਝੰਡੇ ਦਾ ਚਿੱਟਾ ਹੋਣਾ ਭੱਟ ਇੰਝ ਲਿਖਦੇ ਹਨ:

**ਸਤਿ ਸੂਰਉ ਸੀਲਿ ਬਲਬੰਤੁ ਸਤਿ ਭਾਇ ਸੰਗਤਿ**
**ਸਘਨ ਗਰੂਅ ਮਤਿ ਨਿਰਵੈਰਿ ਲੀਣਾ॥**
**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ[੧] ਬੈਕੁੰਠ ਬੀਣਾ॥**

ਇਸ ਚਿੱਟੇ ਝੰਡੇ ਅਤੇ ਝੰਡੇ ਦੇ ਸਵਾਮੀ ਸਤਿਗੁਰੂ ਨੂੰ ਕੌਣ ਪਰਸਦੇ ਹਨ? ਜਿੰਨ੍ਹਾਂ ਦੇ ਪ੍ਰਮੇਸ਼ਰ ਵਲੋਂ ਚੰਗੇ ਸੰਜੋਗ ਲਿਖੇ ਗਏ ਹੋਣ।

**ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ॥**
**ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ।**
*(ਪੰਨਾ ੧੩੯੩)*

---
੧. ਚਿੱਟਾ।

ਇਹ ਝੰਡਾ ਚਿੱਟਾ ਹੀ ਕਿਉਂ ਸੀ ਅਤੇ ਇਸ ਦਾ ਕੀ ਮਹੱਤਵ ਹੈ।

**ਸਾਮ ਕਹੈ ਸੇਤੰਬਰੁ ਸੁਆਮੀ ਸਚਿ ਮਹਿ ਆਛੈ ਸਾਚਿ ਰਹੇ॥**

*(ਪੰਨਾ ੪੭੦)*

ਸੇਤੰਬਰ ਦਾ ਅਰਥ ਸ੍ਵੇਤ-ਅੰਬਰ, ਸ੍ਵੇਤ ਬਸਤਰ ਹੈ। ਅਤੇ ਮਹਾਨ ਕੋਸ਼ ਵਿਚ ਇਸ ਦਾ ਅਰਥ ਇਵੇਂ ਕੀਤਾ ਹੈ:

**"ਸਤੋ ਗੁਣ ਪ੍ਰਧਾਨ ਹੈ ਜਿਸ ਵਿਚ ਗਿਆਨ ਕਾਂਡ ਹੈ ਸੁਖ।"**
**"ਸਤੋ ਗੁਣ ਦਾ ਭਾਵ ਸ਼ਾਨਤਿ, ਦਇਆ, ਦਾਨ, ਖਿਮਾ ਅਤੇ ਪ੍ਰਸੰਨਤਾ ਹੈ।"**

ਸਾਮ ਵੇਦ ਨੇ ਪ੍ਰਮਾਤਮਾ ਦਾ ਪਹਿਰਾਵਾ ਸਫ਼ੈਦ ਦੱਸਿਆ ਹੈ। ਮਹਾਂਭਾਰਤ ਵਣ ਪਰਵ ਦੇ ੧੮੯ ਅਧਿਆਇ ਵਿਚ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦਸੇ ਹਨ, ਉਥੇ ਸਤਿਜੁਗ ਵਿਚ ਆਪਣਾ ਰੰਗ ਸਫ਼ੈਦ ਕਿਹਾ ਹੈ।

ਕਾਤਿਯਾਯਨ ਰਿਖੀ ਕ੍ਰਿਤ 'ਚਰਨਵਿਹੂ' ਅਤੇ ਗਾਯਤ੍ਰੀ ਤੰਤ੍ਰ ਦੇ ਪੰਜਵੇਂ ਪਟਨ ਵਿਚ ਸਾਮ ਵੇਦ ਦਾ ਰੰਗ ਭੀ ਚਿੱਟਾ ਦਿੱਤਾ ਹੈ। ਇਸ ਲਈ ਸਤਿਜੁਗ ਦਾ ਵੇਦ ਸਾਮ ਕਿਹਾ ਹੈ। ਜੁਗਾਂ ਦੀ ਵਿਆਖਿਆ ਕਰਦਿਆਂ ਗੁਰੂ ਜੀ ਨੇ ਆਸਾ ਦੀ ਵਾਰ ਵਿਚ ਲਿਖਿਆ ਹੈ:

**ਸਤਿਜੁਗਿ ਰਥੁ ਸੰਤੋਖੁ ਕਾ ਧਰਮੁ ਅਗੈ ਰਥਵਾਹੁ॥**
**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**
**ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**
**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥**

*(ਪੰਨਾ ੪੭੦)*

ਇਥੇ 'ਰਥਵਾਹੁ' ਸ਼ਬਦ ਦਾ ਅਰਥ ਅੰਤਹਕਰਨ ਹੈ। ਕਲਿਜੁਗ ਵਿਚ ਅੰਤਹਕਰਨ ਵਿਚ ਝੂਠ ਪ੍ਰਧਾਨ ਹੈ। ਜਿਸ ਜੁਗ ਵਿਚ ਝੂਠ ਪ੍ਰਧਾਨ ਹੈ, ਓਸ ਜੁਗ ਵਿਚ ਨੀਲ ਪ੍ਰਧਾਨ ਹੈ: **"ਕਲਿਜੁਗ ਹੋਸੀ ਨੀਲਾ ਬਾਣਾ"** ਰਹਿਤਨਾਮੇ ਵਿਚ ਲਿਖਿਆ ਹੈ, ਜਿਸ ਦਾ ਸੰਕੇਤ ਮਹਾਨ ਕੋਸ਼ ਦੂਜੀ ਐਡੀਸ਼ਨ ਪੰਨਾ ੬੩੮ 'ਤੇ ਦਿੱਤਾ ਗਿਆ ਹੈ। ਤਾਂ ਹੀ 'ਭਵਿੱਖ ਪੁਰਾਣ' ਵਿਚ ਅਤੇ 'ਨਾਨਕ ਪ੍ਰਕਾਸ਼' ਵਿਚ ਲਿਖਿਆ ਹੈ ਕਿ ਸਤਿਜੁਗ ਦਾ ਅਵਤਾਰ ਧਰਮ ਦੀ ਰਖਿਆ ਵਾਸਤੇ ਹੋਇਆ ਹੈ। ਇਸ ਤੋਂ ਇਹ ਸਿੱਧ ਹੈ ਕਿ ਸਿਖ ਮੱਤ ਦਾ ਸੰਬੰਧ ਕਲਿਜੁਗ ਨਾਲ ਨਹੀਂ, ਸਗੋਂ ਧਰਮ ਪ੍ਰਧਾਨ ਜੁਗ ਸਤਿਜੁਗ ਨਾਲ ਹੈ। ਇਸੇ ਤੱਥ ਦੀ ਪੁਸ਼ਟੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਰਦੇ ਹਨ:

**ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥**

*(ਬਚਿੱਤ੍ਰ ਨਾਟਕ, ੫੭)*

ਸਿਖ ਮੱਤ ਵਿਚ ਇਹਨਾਂ ਗੁਣਾਂ ਦਾ ਧਾਰਨੀ ਉਹ ਪੁਰਸ਼ ਹੈ, ਜੋ ਸਫ਼ੈਦ (ਚਿੱਟੇ) ਬਸਤ੍ਰ ਪਾਉਂਦਾ ਹੈ ਤਾਂ ਹੀ ਸਤਿਗੁਰੂ ਜੀ ਨੇ ਸਫ਼ੈਦ ਬਸਤ੍ਰ ਧਾਰਨ ਕਰਨ ਵਾਲਿਆਂ ਦਾ ਸੰਬੰਧ ਸੱਚ ਬੋਲਣ ਵਾਲਿਆਂ ਨਾਲ ਕੀਤਾ ਹੈ। ਸੱਚ ਬੋਲਣਾ ਸਰਵ ਸ੍ਰੇਸ਼ਟ ਗੁਣ ਹੈ। ਸੱਚ ਬੋਲਣ ਨਾਲ ਸਭ ਪਾਪ ਨਸ਼ਟ ਹੁੰਦੇ ਹਨ। ਤਾਂ ਹੀ ਤੁਲਸੀ ਦਾਸ ਨੇ ਲਿਖਿਆ ਹੈ:

**ਸਾਚ ਬਰਾਬਰ ਤਪ ਨਹੀਂ, ਝੂਠ ਬਰਾਬਰ ਪਾਪ।**
**ਜਾ ਕੇ ਹਿਰਦੇ ਸਾਂਚ ਹੈ ਤਾ ਕੇ ਹਿਰਦੇ ਹਰਿ ਆਪ।**

ਗੁਰੂ ਰਾਮਦਾਸ ਜੀ ਸੱਚ ਬੋਲਣ ਵਾਲੇ ਨੂੰ ਆਪਣੀ ਤੁਲਤਾ ਦੇਂਦੇ ਹਨ:

**ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ**
**ਸਚਾ ਸਤਿਗੁਰ ਇਕੋ ॥** *(ਪੰਨਾ ੩੦੪)*

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥**

*(ਵਾਰ ਆਸਾ, ਪੰਨਾ ੪੬੮)*

ਭਗਤੀ ਕਰਨੀ, ਸੱਚ ਬੋਲਣਾ ਸਤਿਜੁਗ ਦੇ ਚਿੰਨ੍ਹ ਹਨ।

**ਸਤਿਜੁਗਿ ਸਚੁ ਕਹੈ ਸਭੁ ਕੋਈ ॥**
**ਘਰਿ ਘਰਿ ਭਗਤਿ ਗੁਰਮੁਖਿ ਹੋਈ ॥** *(ਪੰਨਾ ੮੮੦)*

ਸਭ ਰੰਗ ਆਪਣਾ ਆਪਣਾ ਪ੍ਰਭਾਵ ਮਨ 'ਤੇ ਪਾਉਂਦੇ ਹਨ। ਚਿੱਟੇ ਬਸਤ੍ਰ ਪਾਉਣੇ ਸੱਚ ਬੋਲਣ ਲਈ ਪ੍ਰੇਰਕ ਹਨ। ਇਸੇ ਲਈ ਸੰਸਕ੍ਰਿਤ ਸਾਹਿਤ ਵਿਚ ਆਉਂਦਾ ਹੈ: **ਸਤਯਮ ਵਦ, ਧਰਮੰ ਚਰ।** ਅਰਥਾਤ ਸੱਚ ਬੋਲੋ, ਧਰਮ 'ਤੇ ਚਲੋ।

## ਸਫ਼ੈਦ ਬਸਤ੍ਰ ਮਾਨ-ਸਨਮਾਨ ਤੇ ਸ਼ਾਂਤੀ ਦੇ ਪ੍ਰਤੀਕ ਹਨ

ਮਹਾਂਭਾਰਤ ਵਿਚ ਇਕ ਪ੍ਰਸੰਗ ਆਉਂਦਾ ਹੈ। ਜਦੋਂ ਪਾਂਡਵ ਪੰਚਾਲੀ ਸਮੇਤ ਵਿਰਾਟ ਰਾਜੇ ਦੇ ਰਾਜ ਵਿਚ ਅਗਿਆਤ ਵਾਸ ਕੱਟ ਰਹੇ ਸਨ। ਅਗਿਆਤ ਵਾਸ ਦਾ ਸਮਾਂ ਮੁੱਕਣ ਤੋਂ ਥੋੜ੍ਹਾ ਸਮੇਂ ਪਹਿਲਾਂ ਕੌਰਵਾਂ ਨੂੰ ਸ਼ੱਕ ਹੋਣ 'ਤੇ ਵਿਰਾਟ ਦੇ ਰਾਜ ਉਤੇ ਹਮਲਾ ਕਰ ਦਿੱਤਾ। ਸਾਰੇ ਮਹਾਰਥੀਆਂ ਨੂੰ ਪਰਾਜਿਤ ਕਰਨ ਵਾਸਤੇ ਵਿਰਾਟ ਦਾ ਪੁੱਤਰ ਰਣ-ਖੇਤਰ ਵਿਚ ਗਿਆ, ਉਸ

ਸਮੇਂ ਅਰਜੁਨ ਉਸ ਦਾ ਸਾਰਥੀ ਸੀ। ਵਿਰਾਟ ਪੁੱਤਰ ਮਹਾਂਰਥੀਆਂ ਨੂੰ ਵੇਖ ਕੇ ਘਬਰਾਇਆ ਤੇ ਅਰਜੁਨ ਨੂੰ ਵਾਪਸ ਮੁੜਣ ਦਾ ਆਦੇਸ਼ ਦਿੱਤਾ। ਫਿਰ ਅਰਜੁਨ ਗ੍ਰਹਨਲਾ (ਨਰਤਕੀ) ਦੇ ਰੂਪ ਵਿਚ ਕੌਰਵਾਂ ਦੇ ਸਾਹਮਣੇ ਆਏ, ਬਿਨਾ ਗਾਂਡੀਵ ਸਾਰਿਆਂ ਨੂੰ ਮੂਰਛਿਤ ਕਰ ਦਿੱਤਾ। ਤੇ ਵਿਰਾਟ ਪੁੱਤਰ ਨੇ ਸਭ ਦੇ ਬਸਤ੍ਰ ਉਤਾਰਨ ਲਈ ਕਿਹਾ, ਕਿਉਂਕਿ ਵਿਰਾਟ ਪੁੱਤਰੀ ਦੀ ਮੰਗ ਸੀ ਕਿ ਸਭ ਮਹਾਂਰਥੀਆਂ ਦੇ ਬਸਤ੍ਰ ਚਾਹੀਦੇ ਹਨ। ਕੇਵਲ ਭੀਸ਼ਮ ਪਿਤਾਮਾ, ਕਿਰਪਾਚਾਰੀਆ ਅਤੇ ਦ੍ਰੋਣਾਚਾਰਯ, ਤਿੰਨਾਂ ਦੇ ਬਸਤ੍ਰਾਂ ਨੂੰ ਛੱਡ ਕੇ ਸਾਰਿਆਂ ਮਹਾਂਰਥੀਆਂ ਦੇ ਬਸਤ੍ਰ ਉਤਾਰ ਲਏ। ਇਸ ਦੇ ਦੋ ਮੁਖ ਕਾਰਣ ਸਨ—ਪਹਿਲਾ ਇਹ ਕਿ ਅਰਜਨ ਇਹਨਾਂ ਤਿੰਨਾਂ ਦਾ ਬੜਾ ਮਾਨ ਸਨਮਾਨ ਕਰਦਾ ਸੀ ਅਤੇ ਦੂਜਾ ਇਹ ਸਫ਼ੈਦ ਬਸਤ੍ਰ ਧਾਰਣ ਕਰਦੇ ਸਨ। ਅਤੇ ਇਸ ਦੇ ਨਾਲ ਗੁਰੂ, ਜਪੀ, ਤਪੀ ਅਤੇ ਸੰਜਮੀ ਮਹਾਂਪੁਰਸ਼ ਸਨ। ਇਸ ਘਟਨਾ ਤੋਂ ਪਤਾ ਲੱਗਦਾ ਹੈ ਕਿ ਚਿਟੇ ਬਸਤ੍ਰ ਜਪੀ ਤਪੀ ਸੰਜਮੀ ਤੇ ਸ਼ਾਂਤੀ ਦੇ ਪ੍ਰਤੀਕ ਸਤੋਗੁਣੀ ਪੁਰਸ਼ਾਂ ਦੇ ਪਾਣ ਯੋਗ ਹਨ।

## ਚਿੱਟਾ ਰੰਗ ਸ਼ਾਂਤੀ ਦਾ ਪ੍ਰਤੀਕ ਹੈ

੮-੮-੧੮੬੪ ਨੂੰ ਜਨੇਵਾ ਵਿਚ ਇਕ ਸੰਮੇਲਨ ਹੋਇਆ ਸੀ, ਉਸ ਵਿਚ ੧੨ ਦੇਸ਼ਾਂ ਦੇ ਸਰਕਾਰੀ ਪ੍ਰਤੀਨਿਧੀਆਂ ਮਿਲ ਕੇ ਇਕ ਸੰਧੀ ਕੀਤੀ ਕਿ ਉਹ ਜੁੱਧ ਸਮੇਂ ਮਿੱਤਰ ਅਤੇ ਸ਼ਤਰੂ ਆਦਿ ਦਾ ਬਿਨਾਂ ਭੇਦ ਭਾਵ ਤੋਂ ਉਪਚਾਰ ਕਰਨਗੇ। ਜਿਸ ਤੋਂ ਸਭ ਨੂੰ ਸੁਖ ਸ਼ਾਂਤੀ ਪ੍ਰਦਾਨ ਹੋਵੇ। ਇਸ ਕੰਮ ਲਈ ਇਕ ਅੰਤਰ-ਰਾਸ਼ਟਰੀ ਸੰਸਥਾ ਕਾਇਮ ਕੀਤੀ, ਜਿਸ ਦਾ ਨਾਮ ਰੈੱਡ ਕ੍ਰਾਸ ਸੋਸਾਇਟੀ ਹੈ। ਜਿਸ ਦਾ ਪ੍ਰਤੀਕ ਚਿੰਨ੍ਹ ਚਿੱਟੇ ਬਸਤ੍ਰ 'ਤੇ ਲਾਲ + (ਕ੍ਰਾਸ) ਰਖਿਆ ਗਿਆ ਹੈ। ਜੋ ਰਕਤ-ਪਾਤ ਦਾ ਵਿਰੋਧ ਅਤੇ ਸੁਖ ਸ਼ਾਂਤੀ ਨੂੰ ਵਿਅਕੱਤ ਕਰਦਾ ਹੈ। ਇਹ ਕਾਰਨ ਹੈ ਕਿ ਡਾਕਟਰਾਂ ਦਾ ਪ੍ਰਤੀਕ ਚਿੰਨ੍ਹ ਕ੍ਰਾਸ ਬਣ ਗਿਆ ਹੈ ਕਿਉਂਕਿ ਇਹਨਾਂ ਨੂੰ ਵੀ ਸ਼ਾਸਤਰਕਾਰਾਂ ਨੇ ਧਨਵੰਤਰੀ ਪ੍ਰਮੇਸ਼ਰ ਦਾ ਸਰੂਪ ਮੰਨਿਆ ਹੈ। ਸਭ ਤੋਂ ਵੱਡਾ ਯੁੱਧ ਦੋ ਦੇਸ਼ਾਂ ਵਿਚਕਾਰ ਹੋ ਰਿਹਾ ਹੋਵੇ, ਉਸ ਵਕਤ ਵੀ ਹਾਰ ਹੰਭ ਕੇ ਸ਼ਾਂਤੀ ਜਾਂ ਯੁੱਧਵਿਰਾਮ ਵਾਸਤੇ ਸਫ਼ੈਦ ਝੰਡਾ ਹੀ ਲਹਿਰਾਉਣਾ ਪੈਂਦਾ ਹੈ। ਤਾਂ ਹੀ ਸਾਡੇ ਸਤਿਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਮੱਤ ਅਨੁਸਾਰ ਚਿੱਟੇ ਬਸਤ੍ਰ ਤੇ ਚਿੱਟਾ ਝੰਡਾ ਜੋ ਕਿ ਸਤਿਜੁਗ ਦਾ ਪ੍ਰਤੀਕ ਹੈ, ਇਸ ਨੂੰ ਅਪਣਾਇਆ, ਜੋ ਕਿ ਮੁਗ਼ਲਾਂ ਦੇ ਰਾਜ (ਹੈਦਰੀ ਝੰਡਾ) ਕਾਲੇ ਝੰਡੇ ਦੇ ਮੁਕਾਬਲੇ 'ਤੇ ਗੁਰੂ ਨਾਨਕ ਰਾਜ ਸਤਿਜੁਗ ਦਾ ਪ੍ਰਤੀਕ ਸੀ।

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥**

*(ਪੰਨਾ ੯੬੬)*

**ਇਕ ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪ੍ਰਮੇਸ਼ਰ ਸੋਊ॥**

*(ਪਾ: ੧੦, ੭੧)*

ਉਪ੍ਰੋਕਤ ਹੈਦਰੀ ਝੰਡੇ ਦੇ ਮੁਕਾਬਲੇ 'ਤੇ ਬਾਬੇ ਨਾਨਕ ਜੀ ਦਾ ਚਿੱਟਾ ਸਤਿਜਗੁ ਦਾ ਪ੍ਰਤੀਕ ਝੰਡਾ, ਜਿਸਨੂੰ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਦੇ ਸ਼ਾਹੀ ਕਿਲ੍ਹੇ 'ਤੇ ਝੁਲਾਇਆ। ਪਰ ਮਹਾਰਾਜਾ ਦੀ ਮੌਤ ਪਿਛੋਂ ੧੦ ਸਾਲ ਬਾਅਦ ਲਾਹੌਰ ਦੇ ਸ਼ਾਹੀ ਕਿਲ੍ਹੇ ਤੋਂ ਸਰ ਲਾਰੇਂਸ ਹੈਨਰੀ ਅਤੇ ਮਿਸਟਰ ਲਾਰਡ ਡਲਹੌਜੀ ਦੀ ਸਰਪ੍ਰਸਤੀ ਹੇਠ ਸਿਖ ਸਰਦਾਰਾ ਨੇ ਆਪਣੇ ਹੱਥੀਂ ਸਫ਼ੈਦ ਝੰਡੇ ਨੂੰ ਉਤਾਰ ਕੇ ਸਿਖ ਰਾਜ ਦਾ ਸੂਰਜ ਡੋਬਿਆ। ਉਸ ਸਮੇਂ ਦੇਸ਼ ਭਗਤਾਂ ਤੇ ਕੌਮ ਪ੍ਰਸਤਾਂ ਨੇ ਇਸ ਤਰ੍ਹਾਂ ਰੋਣਾ ਰੋਇਆ :

**ਜਦੋਂ ਲਾਹਿਆ ਸ਼ਾਹੀ ਕਿਲ੍ਹੇ ਤੋਂ ਸਿੱਖਾਂ ਸ਼ਾਹੀ ਨਿਸ਼ਾਨ।**
**ਓਦੋਂ ਯੂਨੀਅਨ ਜੈਕ ਸੀ ਝੂਲਿਆ ਲਾ ਕੇ ਪੂਰੀ ਤਾਨ।**
**ਓਹਨੂੰ ਦਿੱਤੀ ਸਲਾਮੀ ਖਾਲਸੇ[1] ਝੁਕਕੇ ਵਾਂਗ ਕਮਾਨ।**
**ਓਦੋਂ ਵਿਚ ਸੁਰਗੀਂ ਤੜਫਿਆ ਰਣਜੀਤ ਸਿੰਘਾਂ ਦਾ ਸੁਲਤਾਨ।**
**ਓਥੇ ਪਿੱਟੀ ਅਣਖ ਦੁਹਥੜੀਂ, ਜਦ ਹੋਇਆ ਦੇਸ ਗ਼ੁਲਾਮ।**
**ਖ਼ੁਸ਼ੀ ਮਨਾਈ ਗੋਰਿਆ, ਹਿੰਦ ਨੂੰ ਡੋਬੂ ਪੈਂਦੇ ਜਾਣ।**
**ਪੇਸ਼ ਗਈ ਨਾ ਕਿਸੇ ਦੀ, ਬੈਠੇ ਹੰਝੂ ਪਏ ਵਹਾਣ।**
**ਵੇਖੋ ਕਰਨੀ ਕਰਤਾਰ ਦੀ, ਹੋ ਗਏ ਸੱਜਨ ਬੇਈਮਾਨ।**
**ਕੂੜ ਦੀ ਮਸਿਆ ਛਾ ਗਈ, ਛੁਪਿਆ ਸੱਚਾ ਭਾਨ।**
**ਪਰ ਲੰਡਨ ਖ਼ੁਸ਼ੀਆਂ ਹੋਈਆਂ, ਰੋਇਆ ਹਿੰਦੋਸਤਾਨ।**

ਉਪ੍ਰੋਕਤ ਸਿੱਖਾਂ ਨੇ ਨਾਨਕ ਸ਼ਾਹੀ ਸਤਿਜੁਗੀ (ਚਿੱਟੇ) ਨਿਸ਼ਾਨ ਸਾਹਿਬ ਦੀ ਅਣਖ ਨੂੰ ਮਿੱਟੀ ਵਿਚ ਰੋਲ ਦਿੱਤਾ। ਰੋਲੀ ਤੇ ਮਿੱਟੀ ਮਿਲਾਈ ਅਣਖ ਨੂੰ ਦੁਬਾਰਾ ਸੰਮਤ ੧੯੧੪ ਬਿਕ੍ਰਮੀ ੧ ਵਿਸਾਖ ਮੁਤਾਬਕ ਸੰਨ ੧੮੫੭ ਈ: ਤੇ ੧੩ ਅਪ੍ਰੈਲ ਵੈਸਾਖੀ ਵਾਲੇ ਦਿਨ ਆਪਣੇ ਕਰ ਕਮਲਾਂ ਨਾਲ ਗੁਰੂ ਨਾਨਕ ਦੇ ਬਾਹਰਵੇਂ ਗੱਦੀਨਸ਼ੀਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਅਰਸ਼ਾਂ ਦੀ ਬੁਲੰਦੀ 'ਤੇ ਦੁਬਾਰਾ ਝੁਲਾਇਆ। ਜੋ ਕਿ ਵਰਤਮਾਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਝੁੱਲ ਰਿਹਾ ਹੈ। ਵਰਤਮਾਨ ਵਿਚ ਸਾਧਾਰਨ ਤੇ ਆਮ ਸਿਖ ਜਨ ਮਾਨਸ ਦੇ ਮਨ ਵਿਚ ਇਹ ਪ੍ਰਸ਼ਨ ਉਠੇਗਾ ਕਿ ਜੇ ਗੁਰੂ ਨਾਨਕ ਤੇ ਸਿਖ ਰਾਜ ਦਾ ਝੰਡਾ ਚਿੱਟਾ ਸੀ ਤਾਂ

---

੧. ਗ਼ਦਾਰ ਸਿਖ।

ਜੋ ਅੱਜ ਪੀਲੇ ਨੀਲੇ ਨਿਸ਼ਾਨ ਝੁਲ ਰਹੇ ਹਨ, ਇਹ ਕਿਵੇਂ, ਕਦੋਂ, ਕਿਸ ਤਰ੍ਹਾਂ ਸ਼ੁਰੂ ਹੋਏ ? ਸ੍ਰੀ ਜੀ, ਇਸ ਬਾਰੇ ਬੇਨਤੀ ਹੈ ਕਿ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ **ਮੈਂ ਫੇਰ ਕਰੂਗਾਂ ਖਾਲਸਾ। ਵੱਸੇ ਵਿਚ ਪੰਜਾਬ** (ਜਨਮਸਾਖੀ)॥ ਦੇ ਮਹਾਵਾਕ ਅਨੁਸਾਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਖ਼ਾਲਸੇ ਦੀ ਸਾਜਨਾ ਕੀਤੀ। ਉਸ ਸਮੇਂ ਇਕ ਗੋਬਿੰਦ ਦਾਸ ਨਾਮੀ ਸਾਧੂ ਨੂੰ ਬਿੰਦਰਾਬਨ ਤੋਂ ਸੱਦ ਕੇ ਅੰਮ੍ਰਿਤ ਛਕਾ ਕੇ ਨਿਹੰਗ ਸਿੰਘ ਸਜਾਇਆ ਅਤੇ ਉਸ ਨੂੰ ਆਪਣੇ ਕਰ ਕਮਲਾਂ ਦੁਆਰਾ ਪੀਲੇ ਬਸਤ੍ਰ ਸਜਾਏ ਅਤੇ ਉਸ ਸਿੱਧ ਪੁਰਸ਼ ਦਾ ਨਾਂ ਹਰਨਾਮ ਸਿੰਘ ਰੱਖ ਕੇ ਨਿਵਾਜਿਆ। ਇਸ ਸਿੱਧ ਪੁਰਸ਼ ਦੀ ਵਾਰਤਾ ਸੰਖੇਪ ਵਿਚ ਇਸ ਤਰ੍ਹਾਂ ਹੈ :

ਬਾਬਾ ਲੱਧਾ ਰਾਮ ਜੀ ਸੁਖੋਵਾਲ ਨਿਵਾਸੀ, ਜੋ ਪਿਛੋਂ ਪਿੰਡ ਕਾਦੀਆਂ ਦੇ ਸਨ, ਉਹਨਾਂ ਦੀ ਵੈਰਾਗੀ ਗੱਦੀ 'ਤੇ ਸਿੱਧ ਪੁਰਸ਼ ਸੰਤ ਰਾਮ ਜੀ ਬਿਰਾਜਦੇ ਸਨ। ਇਹਨਾਂ ਦੇ ਵੱਡੇ ਭਾਈ ਸੰਤ ਦਾਸ ਦੇ ਘਰ, ਮਾਤਾ ਆਸਾ ਦੇਈ ਦੀ ਕੁੱਖੋ ਗੋਬਿੰਦ ਦਾਸ ਦਾ ਜਨਮ ਹੋਇਆ। ਜੋ ਪਿਛੋਂ ਬੜੇ ਸਿੱਧ ਪੁਰਸ਼ ਹੋਏ। ਇਹ ਮਹਾਤਮਾ ਜੀ ਪ੍ਰਭੂ ਪ੍ਰਾਪਤੀ ਲਈ ਸ੍ਰੀ ਬਿੰਦਰਾਬਣ ਧਾਮ ਵਿਚ ੨੨ ਸਾਲ ਰਹੇ। ਇਸ ਸਮੇਂ ਵਿਚ ਇਹਨਾਂ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ। ਠਾਕੁਰ ਪੂਜਾ ਸਮੇਂ ਇਹ ਮਹਾਤਮਾ ਗਾਇਆ ਕਰਦੇ ਸਨ।

**ਸੀਸ ਮੁਕਟ ਕਟਿ ਕਾਛਨੀ, ਕਰ ਮੁਰਲੀ ਉਰਮਾਲ।**
**ਇਹ ਬਨਕ ਮੋਹ ਮਨ ਬਸੋ, ਸਦਾ ਬਿਹਾਰੀ ਲਾਲ।**

ਇਹਨਾਂ ਕੁਝ ਕਰਦਿਆਂ ਵੀ ਪੂਰੇ ਗੁਰੂ ਤੋਂ ਬਿਨਾਂ ਮਨ ਅਸ਼ਾਂਤ ਰਹਿੰਦਾ। ਇਕ ਬੈਰਾਗੀ ਸਾਧੂ ਨੇ ਮਾਰਗ ਦਰਸ਼ਨ ਕੀਤਾ ਤੇ ਆਖਿਆ ਕਿ ਤੁਸੀਂ ਇਕ ਮਹੀਨਾ ਭੋਰੇ ਵਿਚ ਤਪ ਕਰੋ, ਤੁਹਾਡਾ ਕਾਰਜ ਸਿਧ ਹੋ ਜਾਏਗਾ। ਤਪ ਦਾ ਫਲ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਦਰਸ਼ਨ ਦੇ ਕੇ ਕਿਹਾ ਕਿ ਹੁਣ ਸਮੇਂ ਦਾ ਮਾਲਿਕ ਮੈਂ ਹਾਂ। ਪਰ ਮੇਰੇ ਦਰਸ਼ਨ :

**ਰਾਮ ਸਿੰਘ ਮੇਰੋ ਹੋਇ ਨਾਮਾ, ਬਾਡੀ ਸੁਤ ਭੈਣੀ ਕੋ ਧਾਮਾ।**
**ਤਾ ਮਹਿ ਰਾਮ ਸਿੰਘ ਮਮਸਾਰਾ। ਦੇਸ ਮਾਲਵੇ ਮਹਿ ਅਵਤਾਰਾ।**

***(ਸੌ ਸਾਖੀ)***

ਕਹਿ ਕੇ ਅਦ੍ਰਿਸ਼ਟ ਹੋ ਗਏ। ਇਸ ਉਪਰਾਂਤ ਇਕ ਬੜਾ ਵੱਡਾ ਬ੍ਰਹਮ ਭੋਜ ਕਰਾ ਕੇ ਸੰਤ ਜੀ ਭੈਣੀ ਸਾਹਿਬ ਆ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਜਦ ਆਇਆਂ ਨੂੰ ਦੇਖਿਆ ਤਾਂ ਕਿਹਾ, "ਮਹਾਂਪੁਰਖ ਜੀ, ਆਪਣੇ ਘਰ ਆ ਗਏ ਹੋ। ਸਮੇਂ

ਦੇ ਮਾਲਕ ਨੇ ਆਪਣੇ ਹੱਥੀਂ ਪੀਲੇ ਬਸਤ੍ਰ ਅਤੇ ਦੁਮਾਲਾ, ਸ਼ਸਤਰ ਸਹਿਤ ਸਜਾ ਕੇ ਅੰਮ੍ਰਿਤ ਛਕਾਇਆ ਸੀ ਅਤੇ ਅਨੇਕਾਂ ਵਰ ਦਿੱਤੇ ਤੇ ਕਿਹਾ ਕਿ ਮੇਰੇ ਭਾਣਾ ਵਰਤਾਉਣ ਪਿਛੋਂ ਬੜੇ ਲੋਕ ਬੇ-ਸ਼ਰਧ ਅਤੇ ਬੇ-ਸਿਦਕ ਹੋ ਜਾਣਗੇ, ਪਰ ਇਹ ਮਹਾਤਮਾ ਸਿਦਕ ਦੇ ਪੂਰੇ ਰਹਿਣਗੇ। ਸੱਚੇ ਪਾਤਿਸ਼ਾਹ ਦੇ ਪ੍ਰਦੇਸ਼ ਗਮਨ ਪਿਛੋਂ ਇਹ ਕੂਕੇ ਸੰਤ, ਗੜ੍ਹਦੀਵਾਲੇ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆ ਕੇ ਨਿਵਾਸ ਕੀਤਾ। ਜਿਥੇ ਅੱਜ ਵੀ ਨਾਮਧਾਰੀ ਡੇਰਾ ਮੌਜੂਦ ਹੈ। ਇਥੋਂ ਦੇ ਲੋਕ ਜਾਣਦੇ ਹਨ ਕਿ ਇਸ ਕੂਕੇ ਨਿਹੰਗ ਸਿੰਘ ਨੇ ਅਨੇਕਾਂ ਕੋਹੜੇ ਠੀਕ ਕੀਤੇ, ਜਿਨ੍ਹਾਂ ਵਿਚੋਂ ਇਕ ਉਤਮ ਸਿੰਘ ਜੀ ਖ਼ਾਸ ਸਨ। ਉਸ ਦੇ ਅੰਗੂਠੇ 'ਤੇ ਨਿੱਕਾ ਜਿਹਾ ਨਿਸ਼ਾਨ ਸੀ, ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਕਰਕੇ ਉਹਨਾਂ ਦਾ ਇਹਨਾ ਪ੍ਰਤਾਪ ਸੀ ਕਿ ਨਾਮਧਾਰੀ ਮੱਤ ਵਿਚ ਨਿਹੰਗਾਂ ਦੀ ਸੰਪ੍ਰਦਾਇ ਹੀ ਕਾਇਮ ਹੋ ਗਈ। ਇਹਨਾਂ ਦੇ ਸੇਵਕਾਂ ਵਿਚੋਂ ਕੁਝ ਕੁ ਸਿੱਖਾਂ ਦੇ ਨਾਮ ਇਹ ਹਨ, ਜੋ ਇਹਨਾਂ ਦੇ ਨਿਕਟਵਰਤੀ ਸਨ : ਸੰਤ ਮਾਨ ਸਿੰਘ ਜੀ, ਸੰਤ ਦੁੰਨਾ ਸਿੰਘ ਜੀ, ਬਾਬਾ ਮੱਲ੍ਹਾ ਸਿੰਘ, ਸੰਤ ਉਤਮ ਸਿੰਘ ਜੀ, ਮਾਤਾ ਖੇਮ ਕੌਰ ਜੀ। ਇਹਨਾਂ ਦੇ ਇਕ ਸੇਵਕ ਬਾਬਾ ਹਰਨਾਮ ਸਿੰਘ ਜੀ ਭੁਰਜੀ ਕਾਦੀਆਂ ਵਾਲੇ, ਇਹਨਾਂ ਤੋਂ ਪਿਛੋਂ ਇਹਨਾਂ ਦੀ ਗੱਦੀ 'ਤੇ ਬੈਠੇ ਤੇ ਕਾਦੀਆਂ ਵਿਖੇ ਬ੍ਰਹਮਲੀਨ ਹੋਏ।

ਇਹਨਾਂ ਪਿਛੋਂ ਸੰਤ ਰਣ ਸਿੰਘ ਜੀ ਮਹਾਰਾਜ, ਜੋ ਪੂਰਨ ਬ੍ਰਹਮ ਗਿਆਨੀ ਸਨ, ਉਨ੍ਹਾਂ ਦੇ ਦਰਸ਼ਨ ਮੈਂ ਵੀ ਕੀਤੇ ਸਨ। ਸਿਰ 'ਤੇ ਦੂਹਰੀ ਦਸਤਾਰ, ਦਸਤਾਰ ਵਿਚ ਖੰਡਾ ਤੇ ਸ੍ਰੀ ਸਾਹਿਬ ਸਜਾਉਂਦੇ ਸਨ। ਇਹਨਾਂ ਦੇ ਯਤਨ ਨਾਲ ਹੀ ਕਾਦੀਆਂ ਵਿਖੇ ਹਰਨਾਮ ਸਿੰਘ ਜੀ ਨਾਮਧਾਰੀ ਦੀ ਯਾਦ ਵਿਚ ਗੁਰਦੁਆਰਾ ਗੋਬਿੰਦਗੜ੍ਹ ਬਣਿਆ ਹੈ। ਇਹ ਸਾਰਾ ਕੁਝ ਲਿਖਣ ਤੋਂ ਭਾਵ ਹੈ ਕਿ ਪੀਲਾ ਨਿਸ਼ਾਨ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੇ ਸਿਦਕ ਭਰੋਸੇ ਵਾਲੇ ਸਿਖ ਮਹਾਤਮਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ, ਵਾਲਿਆਂ ਨੇ ਆਪ ਹੱਥੀਂ ਕਾਇਮ ਕੀਤਾ ਸੀ। ਜਿਸ ਦੀ ਦੇਖਾ ਦੇਖੀ ਇਸ ਪੀਲੇ ਰੰਗ ਦੇ ਨਿਸ਼ਾਨ ਨੂੰ ਸਿੰਘ ਸਭੀਆਂ ਨੇ ਅਪਣਾ ਲਿਆ। ਇਸ ਤੋਂ ਪਹਿਲਾਂ ਸਿੱਖਾਂ ਦਾ ਨਿਸ਼ਾਨ ਸਾਹਿਬ ਚਿੱਟਾ ਹੀ ਹੁੰਦਾ ਸੀ।

ਉਪ੍ਰੋਕਤ ਸੰਪ੍ਰਦਾਇ ਦੇ ਮਹਾਤਮਾਵਾਂ ਦੀ ਅਰਦਾਸ ਤੇ ਮਰਯਾਦਾ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਪਾ: ੧੨ਵੀਂ ਅਨੁਸਾਰ ਹੈ, ਤਾਂ ਹੀ ਗੋਬਿੰਦਗੜ੍ਹ (ਕਾਦੀਆਂ) ਵਿਖੇ ਅਰਦਾਸ ੧੨ ਪਾਤਿਸ਼ਾਹੀਆਂ ਦੀ ਹੁੰਦੀ ਹੈ। ਨਾਮਧਾਰੀ ਮਰਯਾਦਾ ਅਨੁਸਾਰ ਜੰਞ ਦਾ ਉਤਾਰਾ ਵੀ ਨਹੀਂ ਕੀਤਾ ਜਾ ਸਕਦਾ। ਇਸ ਪ੍ਰਥਾਏ ਚਿੱਟੇ ਅੱਖਰਾਂ ਨਾਲ ਲਿਖਿਆ ਬੋਰਡ ਵੀ ਸੰਤਾਂ ਨੇ ਲਾਇਆ ਹੋਇਆ ਹੈ। ਇਥੇ ਇਕ ਛੋਟੀ ਜਿਹੀ ਵਾਰਤਾ ਵਰਣਨ ਜੋਗ ਹੈ। ਇਹ ਵਾਰਤਾ ਸੰਨ

੧੯੭੦-੭੫ ਦੇ ਵਿਚਕਾਰ ਦੀ ਹੈ। ਜਦੋਂ ਲਗਾਤਾਰ ਸਤਾਰਾਂ ਦਿਨ ਧੁੰਦ ਦੀ ਵਜ੍ਹਾ ਕਰਕੇ ਸੂਰਜ ਦਿਖਾਈ ਨਹੀਂ ਦਿੱਤਾ ਸੀ। ਉਦੋਂ ਸ੍ਰੀ ਗੁਰੂ ਨਾਨਕ ਦੇ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੀ ਹਜ਼ੂਰੀ ਵਿਖੇ ਸੰਤ ਰਣ ਸਿੰਘ ਜੀ ਨੇ ਆਪਣੇ ਪੂਰਵਜ ਸੰਤ ਹਰਨਾਮ ਸਿੰਘ ਜੀ ਦੀ ਯਾਦ ਵਿਚ ਮੇਲਾ ਕਰਵਾਇਆ। ਉਸ ਮੇਲੇ ਦੀ ਸੇਵਾ ਵਿਚ ਨੀਲਧਾਰੀ ਵੀ ਸ਼ਾਮਿਲ ਸਨ। ਇਹਨਾਂ ਨੂੰ ਵੇਖ ਕੇ ਸਤਿਗੁਰੂ ਜੀ ਨੇ ਸੰਤ ਰਣ ਸਿੰਘ ਜੀ ਨੂੰ ਹੁਕਮ ਕੀਤਾ ਕਿ ਸੰਤ ਜੀ ਤੁਸੀਂ ਇੰਨੇ ਉੱਚੇ ਸੁੱਚੇ ਨਾਮਧਾਰੀ ਸਾਧੂ ਹੋ ਕੇ ਇਹਨਾਂ ਨੀਲੇ ਪਟਕੇ ਵਾਲਿਆਂ ਨੂੰ ਮੇਲੇ ਦੀ ਸੇਵਾ ਵਿਚ ਕਿਉਂ ਲਾਇਆ ਹੈ। ਇਹ ਕੰਮ ਗੁਰਮੱਤ ਤੋਂ ਉਲਟ ਹੈ। ਸੰਤਾਂ ਨੇ ਬੜੀ ਅਧੀਨਗੀ ਨਾਲ ਹੱਥ ਜੋੜ ਕੇ ਅਰਜ਼ ਕੀਤੀ। ਸੱਚੇ ਪਾਤਿਸ਼ਾਹ ਜੀ ਬੇਨਤੀ ਹੈ ਕਿ ਆਪ ਜੀ ਦੀ ਰਜ਼ਾ ਅਨੁਸਾਰ ਮੇਰਾ ਸਰੀਰ ਬਹੁਤ ਬਿਰਧ ਹੋ ਗਿਆ ਹੈ। ਦੂਜਾ ਇਥੇ ਸਾਰੇ ਸਿਖ ਮਾਸ, ਸ਼ਰਾਬ, ਖਾਣ-ਪੀਣ ਵਾਲੇ ਹਨ। ਇਸ ਲਈ ਮਜਬੂਰੀ ਦੀ ਹਾਲਤ ਵਿਚ ਮੈਂ ਇਹਨਾਂ ਤੋਂ ਸੇਵਾ ਲੈਂਦਾ ਹਾਂ। ਸਤਿਗੁਰੂ ਜੀ ਨੇ ਸੁਣ ਕੇ ਫ਼ੁਰਮਾਇਆ, "ਸੰਤ ਜੀ, ਇਹਨਾਂ ਦੀ ਥਾਂ ਤੁਸੀਂ ਬ੍ਰਾਹਮਣਾਂ, ਖੱਤ੍ਰੀਆਂ ਦੇ ਮੋਨੇ ਮੁੰਡੇ, ਜਿਹੜੇ ਮਾਸ, ਸ਼ਰਾਬ, ਧੂਮ੍ਰਪਾਨ ਆਦਿ ਦਾ ਸੇਵਨ ਨਹੀਂ ਕਰਦੇ, ਉਨ੍ਹਾਂ ਨੂੰ ਭਜਨ ਦੇ ਕੇ ਸੇਵਾ ਵਿਚ ਲਾ ਲਿਆ ਕਰੋ। ਨੀਲੇ ਕੱਪੜੇ ਪਹਿਨਣ ਵਾਲਿਆਂ ਤੋਂ ਪ੍ਰਹੇਜ਼ ਕਰਿਆ ਕਰੋ।" ਸੰਤ ਜੀ ਪੂਰਨ ਸ਼ਰਧਾਵਾਨ ਸਨ ਅਤੇ ਝੱਟ ਸਤਬਚਨ ਕਹਿ ਅੱਗੇ ਤੋਂ ਸਦਾ ਇਸ ਗੱਲ ਦਾ ਪਾਲਣ ਕਰਦੇ ਰਹੇ। ਅੰਤ ਵਿਚ ਲੋਕ ਸੁਖੀਏ ਪਰਲੋਕ ਸੁਹੇਲੇ ਦੀ ਅਵਸਥਾ ਨੂੰ ਪ੍ਰਾਪਤ ਹੋਏ।

ਇਸ ਸਾਰੇ ਪ੍ਰਸੰਗ ਨੂੰ ਵਰਣਨ ਕਰਨ ਦਾ ਭਾਵ ਇਹ ਹੈ ਕਿ ਗੁਰਮੱਤ ਅਨੁਸਾਰ ਚਿੱਟਾ ਝੰਡਾ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ ਝੁਲਾਇਆ ਸੀ। ਉਥੇ ਨਾਲ ਹੀ ਸੰਤ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਨੂੰ ਹੱਥੀਂ ਅੰਮ੍ਰਿਤ ਛਕਾ, ਨਿਹੰਗ ਸਿੰਘ ਸਜਾ ਕੇ ਪੀਲੇ ਬਸਤ੍ਰ ਪਹਿਨਾਏ, ਉਸੇ ਗੁਰਮਤਿ ਅਨੁਸਾਰ ਆਪਣੀ ਰਜ਼ਾ ਨਾਲ ਪੀਲਾ ਨਿਸ਼ਾਨ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਨੇ ਆਪਣੇ ਡੇਰੇ ਵਿਚ ਝੁਲਾਇਆ, ਜਿਸ ਤੋਂ ਪ੍ਰਭਾਵਿਤ ਹੋ ਕੇ ਦੂਜੀਆਂ ਸੰਪ੍ਰਦਾਵਾਂ ਦੇ ਗੁਰਦੁਆਰਿਆਂ ਵਿਚ ਵੀ ਪੀਲੇ ਨਿਸ਼ਾਨ ਸਾਹਿਬ ਝੁਲਾਏ ਗਏ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੀਲਾ ਨਿਸ਼ਾਨ ਸਾਹਿਬ ਵੀ ਨਾਮਧਾਰੀ ਮਹਾਂਪੁਰਸ਼ਾਂ ਦੀ ਹੀ ਦੇਣ ਹੈ। ਨੀਲੇ ਨਿਸ਼ਾਨ ਸਾਹਿਬ ਗੁਰਦੁਆਰਿਆਂ ਵਿਚ ਝੁਲਦੇ ਹਨ, ਇਸ ਬਾਰੇ ਸਿਖ ਪੰਥ ਵਿਚ ਕੋਈ ਪੁਰਾਣਾ ਲਿਖਤੀ ਪ੍ਰਮਾਣ ਨਹੀਂ ਮਿਲਦਾ। ਇਹ ਝੁਲਾਉਣ ਵਾਲਿਆਂ ਮਹਾਂਪੁਰਸ਼ਾਂ ਦੀ ਮਨਮੱਤ ਹੈ, ਜਾਂ ਫਿਰ ਇਹ ਨੀਲੇ ਕਾਲੇ ਮੁਸਲਮਾਨੀ (ਹੈਦਰੀ

ਝੰਡੇ) ਦੀ ਨਕਲ ਕਹੀ ਜਾ ਸਕਦੀ ਹੈ।

ਸਾਡਾ ਯਕੀਨ ਗੁਰੂ ਅਮਰਦਾਸ ਜੀ ਦੀ ਇਸ ਪੰਗਤੀ 'ਤੇ ਉਨ੍ਹਾਂ ਦੇ ਉਸ ਨਾਨਕ ਸ਼ਾਹੀ ਚਿੱਟੇ ਝੰਡੇ ਦੇ ਆਧਾਰ 'ਤੇ ਹੈ। ਜਿਸਨੂੰ ਬਾਣੀ ਵਿਚ ਇੰਝ ਮਾਨਤਾ ਪ੍ਰਾਪਤ ਹੈ।

**ਸਤਿ ਸੂਰਉ ਸੀਲਿ ਬਲਬੰਤੁ ਸਤ ਭਾਇ**
**ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ॥**
**ਜਿਸੁ ਧੀਰਜੁ ਧੁਰਿ ਧਵਲ ਧੁਜਾ**
**ਸੇਤਿ[1] ਬੈਕੁੰਠ ਬੀਣਾ॥** *(ਪੰਨਾ ੧੩੯੩)*

ਉਪ੍ਰੋਕਤ ਧਵਲ ਧੁਜਾ (ਚਿੱਟੇ ਝੰਡੇ) ਵਾਲੇ ਸਤਿਗੁਰੂ ਅਮਰਦਾਸ ਜੀ ਦੇ ਸਮੇਂ ਇਕ ਘਟਨਾ ਘਟੀ। ਇਕ ਗੋਂਦਾ ਨਾਮੀ ਖੱਤ੍ਰੀ ਜੋ ਕਿ ਮਰਵਾਹਾ ਗੋਤ ਦਾ ਸੀ। ਉਹ ਗੁਰੂ ਅਮਰਦਾਸ ਜੀ ਦਾ ਪੱਕਾ ਵਿਰੋਧੀ ਸੀ। ਉਸ ਨੇ ਗੁਰੂ ਜੀ ਦਾ ਪ੍ਰਤਾਪ ਨਾ ਝੱਲਦੇ ਹੋਏ ਅਕਬਰ ਦੀ ਅਦਾਲਤ ਵਿਚ ਅਰਜ਼ੀ ਪਾਈ। ਤੁਰਕਾਂ ਦਾ ਨਿਯਮ ਸੀ ਕਿ ਫ਼ਰਿਆਦੀ ਨੂੰ ਫ਼ਰਿਆਦ ਸਮੇਂ ਇਕ ਖ਼ਾਸ ਤਰ੍ਹਾਂ ਦਾ ਚੋਲਾ, ਜਿਸ ਦਾ ਇਕ ਪਾਸਾ ਨੀਲਾ ਤੇ ਦੂਜਾ ਕਾਲਾ ਸੀ, ਉਸ ਨੂੰ ਗਲ ਪਾ ਕੇ ਪੁਕਾਰ ਕਰਨੀ ਪੈਂਦੀ ਸੀ। ਉਸ ਨੇ ਇਸ ਤਰ੍ਹਾਂ ਹੀ ਕੀਤਾ। ਜਦ ਮੁਕੱਦਮਾ ਗੁਰੂ ਜੀ ਦੇ ਹੱਕ ਵਿਚ ਚਲਾ ਗਿਆ ਤਾਂ ਉਹ ਖੱਤ੍ਰੀ ਸ਼ਰਮ ਨਾਲ ਘਰ ਨਾ ਆਇਆ ਤਾਂ ਉਹਦੀ ਵਹੁਟੀ ਤੇ ਭਤੀਜੀਆਂ ਨੇ ਉਸਨੂੰ ਘਰ ਲਿਆਂਦਾ ਸੀ। ਇਸ ਵਾਰਤਾ ਨੂੰ 'ਪੰਥ ਪ੍ਰਕਾਸ਼' ਦੇ ਕਰਤਾ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

**ਜਿਸ ਹੇਤ ਝਗੜਾ ਹੋਇ ਪਹੁਚਿਉ ਸਾਹਿ ਅਕਬਰ ਪਾਸ।**
**ਇਕ ਤਪਾ ਬਿਪ੍ਰ ਖਤ੍ਰੀ ਕਾ ਹੁਤੋ ਪੱਖੀ ਖਾਸ।**
**ਗਲ ਪਾਇ ਨੀਲਾ ਚੋਲੜਾ ਮਲ ਭਰਿਓ ਜੂਈ ਢੇਰ।**
**ਪਾਤਸ਼ਾਹਿ ਕੇ ਢਿਗ ਜਾ ਪੁਕਾਰੇ ਪੁਨਾ ਅਕਬਰ ਹੇਰ।**
**ਵਾਏ ਨ ਸੁਨੀ ਕੂੜੀ ਜਾਨਿ ਕੈ ਫਰਿਆਦ ਉਨ ਕੀ ਸਾਹਿ।**
**ਮਾਰੇ ਧੱਕੇ ਜੂਤ, ਕਢੇ ਸਭਾ ਤੈ ਫਿਰ ਵਾਹਿ।**
**ਇਹ ਭਾਵ ਗੁਰੂ ਚੌਥੇ ਵਰਨਿਓ ਵਾਰ ਗੌੜੀ ਮਾਹਿ।**

*(ਪੰਥ ਪ੍ਰਕਾਸ਼)*

ਇਸ ਵਾਰਤਾ ਨੂੰ ਗੁਰੂ ਰਾਮ ਦਾਸ ਜੀ ਨੇ ਇੰਝ ਬਿਆਨ ਕੀਤਾ ਹੈ :

---
੧. ਚਿੱਟਾ।

## ਸਲੋਕ ਮ: ੪

ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ,
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥
ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ
ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ॥
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ
ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ
ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ
ਉਠਿ ਘਰਿ ਆਇਆ॥
ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ
ਤ ਵਹੁਟੀ ਭਤੀਜੀਂ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ॥
ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ
ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥

*(ਪੰਨਾ ੩੦੬)*

ਉਪਰਲੇ ਸ਼ਬਦਾਂ ਦਾ ਮੁਖ ਭਾਵ ਹੈ ਕਿ ਨੀਲੇ ਅਤੇ ਕਾਲੇ ਬਸਤ੍ਰ ਧਾਰਨ ਕਰਨਾ ਗੁਰੂ ਤੋਂ ਬੇਮੁਖਾਂ ਦਾ ਕਰਮ ਹੈ। ਅਤੇ ਜਿਹੜਾ ਕਿਸੇ ਨੂੰ ਨੀਲੇ ਕਾਲੇ ਬਸਤ੍ਰ ਪਾਉਣ ਦਾ ਉਪਦੇਸ਼ ਕਰਦਾ ਹੈ। ਉਹ ਵੀ ਗੁਰੂ ਤੋਂ ਬੇਮੁਖ ਹੈ। ਅਫ਼ਸੋਸ ਉਹਨਾਂ ਭਦਰ ਪੁਰਸ਼ਾਂ 'ਤੇ ਹੈ ਜੋ ਇਸ ਮਨਮੱਤ ਨੂੰ ਗੁਰਮਤਿ ਕਹਿ ਕੇ ਪ੍ਰਚਾਰਦੇ ਹਨ। ਇਹਨਾਂ ਵਿਚ ਵੱਡੇ ਵੱਡੇ ਅਖੌਤੀ ਤੇ ਟਕਸਾਲੀ ਸੰਤ ਵੀ ਆ ਜਾਂਦੇ ਹਨ। ਵਿਰਸੇ ਵਿਚ ਮਿਲੀ ਗੁਰਮਤਿ ਨੂੰ ਬਰਕਰਾਰ ਰਖਦਿਆਂ, ਨੀਲੇ ਕਾਲੇ ਦਾ ਖੰਡਨ ਕਰਦੇ ਪੰਚਮ ਗੁਰੂ ਜੀ ਨੀਲੇ ਰੰਗ ਨੂੰ ਤੁਰਕੀ ਰੰਗ ਦਸਦੇ ਹਨ :

## ਰਾਮਕਲੀ ਮ: ੫॥

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ॥੧॥

ਕਾਰਣ ਕਰਣ ਕਰੀਮ॥
ਕਿਰਪਾ ਧਾਰਿ ਰਹੀਮ॥੧॥ ਰਹਾਉ ੧॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥
ਕੋਈ ਓਢੈ ਨੀਲ ਕੋਈ ਸੁਪੇਦ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥
ਕੋਈ ਬਾਛੈ ਭਿਸ਼ਤੁ ਕੋਈ ਸੁਰ ਗਿੰਦੂ॥੪॥ *(ਪੰਨਾ ੮੮੫)*

ਇਸ ਸਬਦ ਵਿਚ ਗੁਰੂ ਜੀ ਨੇ ਦੋ ਮਜ਼ਹਬਾਂ ਹਿੰਦੂ ਅਤੇ ਮੁਸਲਮਾਨ ਮੱਤ ਦਾ ਤੁਲਨਾਤਿਮਕ ਅਧਿਐਨ ਕੀਤਾ ਹੈ। ਜਿਸ ਵਿਚ ਨੀਲਾ ਕਾਲਾ ਰੰਗ ਮੁਸਲਮਾਨੀ ਰੰਗ ਦੱਸਿਆ ਹੈ ਅਤੇ ਚਿੱਟਾ ਹਿੰਦੂ ਸਤਿਜੁਗੀ ਸਨਾਤਨ ਧਰਮ ਦਾ। ਇਸ ਕਥਨ ਦੀ ਪੁਸ਼ਟੀ ਭਗਤ ਫ਼ਰੀਦ ਜੀ ਆਪਣੀ ਬਾਣੀ ਵਿਚ ਇੰਜ ਕਰਦੇ ਹਨ:

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥
*(ਪੰਨਾ ੧੩੮੧)*

ਫਰੀਦਾ ਕੰਨਿ ਮੁਸਲਾ ਸੂਫੁ ਗਲਿ[1] *(ਪੰਨਾ ੧੩੮੦)*

ਇਥੇ ਇਹ ਗੱਲ ਯਾਦ ਰੱਖਣ ਯੋਗ ਹੈ ਕਿ ਨੀਲਾ ਅਤੇ ਕਾਲਾ ਰੰਗ ਇਕ ਪੱਧਰ 'ਤੇ ਮੰਨੇ ਜਾਂਦੇ ਹਨ।

ਉਪ੍ਰੋਕਤ ਪ੍ਰਮਾਣਾਂ ਦੀ ਰੌਸ਼ਨੀ ਵਿਚ ਇਹ ਦੇਖੋ ਕਿ ਕੀ ਖ਼ਾਲਸਾ ਹਿੰਦੂ ਹੈ ਜਾਂ ਮੁਸਲਮਾਨ। ਇਸ ਫ਼ੈਸਲਾ ਬੁੱਧੀਜੀਵੀ ਆਪ ਹੀ ਕਰਨ। ਕਿਉਂਕਿ ਮੂਲ ਤੋਂ ਸ਼ਾਖ ਨੂੰ ਵੱਖ ਨਹੀਂ ਮੰਨਿਆ ਜਾ ਸਕਦਾ। ਉਪ੍ਰੋਕਤ ਸ਼ਬਦ ਦਾ ਅਰਥ ਕਰਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਭੂਤ-ਪੂਰਵ ਪ੍ਰਧਾਨ ਸ੍ਰੀ ਮਾਨ ਸੁਰਗੀਯ ਸੰਤ ਫ਼ਤਹਿ ਸਿੰਘ ਜੀ ੧੯੬੭ ਮਾਰਚ ਦੇ ਗੁਰਦੁਆਰਾ ਗਜ਼ਟ ਵਿਚ ਲਿਖਦੇ ਹਨ, "ਨੀਲਾ ਰੰਗ ਗੁਰੂ ਜੀ ਨੇ ਮੁਸਲਮਾਨਾਂ ਦਾ ਮਜ਼੍ਹਬੀ ਰੰਗ ਮੰਨਿਆ ਹੈ। ਅਤੇ ਹਿੰਦੂ ਚਿੱਟਾ ਪਹਿਨਦੇ ਹਨ।" ਸ਼ਾਇਦ ਤਾਂ ਹੀ ਸੰਤ ਫ਼ਤਹਿ ਸਿੰਘ ਜੀ ਆਪ ਅਕਾਲੀ ਸੰਸਥਾ ਦੇ ਪ੍ਰਧਾਨ ਹੁੰਦੇ ਹੋਏ ਵੀ ਸਫ਼ੈਦਪੋਸ਼ ਸਨ। ਇਹਨਾਂ ਨੂੰ ਮੈਂ ਅੱਖੀਂ ਡਿੱਠਾ ਹੈ।

---
੧. ਕਾਲ਼ਾ ਕਪੜਾ।

## ਭਾਈ ਗੁਰਦਾਸ ਜੀ

ਭਾਈ ਜੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਆਪਣੇ ਨਾਲ ਘਟੀ ਘਟਨਾ ਦਾ ਜ਼ਿਕਰ ਕਰਦੇ ਹਨ ਜਿਵੇਂ ਭਾਈ ਗੁਰਦਾਸ ਜੀ ਨਾਲ ਕਿਸੇ ਕਾਲੇ ਪੋਸ਼ਧਾਰੀ ਨੇ ਕਾਲੇ ਕੱਪੜੇ ਦੇ ਹੱਕ ਵਿਚ ਗੱਲ ਕੀਤੀ ਤਾਂ ਭਾਈ ਜੀ ਨੇ ਕਟਾਕਸ਼ ਭਰਿਆ ਉਤਰ ਦਿੱਤਾ ਕਿ :

**ਕਾਲੇ ਪੋਸ਼ ਕਲੰਦਰਾਂ ਦੁਰਮਤਿ ਦੁਰਹਾਣੇ ॥**
**ਗੁਰਮੁਖ ਰੋਮ ਨ ਪੁਜਨੀ ਗੁਰੂ ਹੱਟ ਬਿਕਾਣੇ ॥**

*(ਭਾਈ ਗੁਰਦਾਸ ਜੀ, ਵਾਰ ੩੮, ਪਉੜੀ ੧੧)*

ਭਾਵ ਕਿ ਭਾਈ ਜੀ ਕਹਿੰਦੇ ਹਨ ਕਿ ਕਾਲੇ ਕਪੜੇ ਕਲੰਦਰਾਂ (ਮੁਸਲਮਾਨਾਂ) ਦਾ ਪਹਿਰਾਵਾ ਹੈ। ਅਸਾਂ ਗੁਰਸਿੱਖਾਂ ਦਾ ਨਹੀਂ ਕਿਉਂਕਿ ਅਸੀਂ ਗੁਰੂ ਨਾਨਕ, ਗੁਰੂ ਅਰਜਨ ਦੀ ਹੱਟੀ ਵਿਕੇ ਹਾਂ। ਇਸ ਲਈ ਕਾਲੇ ਬਸਤ੍ਰਧਾਰੀ ਸਾਡੀ ਰੋਮ (ਗੁਪਤ ਵਾਲ) ਦੇ ਸਮ ਵੀ ਨਹੀਂ ਹਨ। ਅੱਜ ਵੀ ਨੀਲੇ ਕਾਲੇ ਪੋਸ਼ਧਾਰੀ, ਚਿੱਟੇ ਕੱਪੜੇ ਪਹਿਨਣ ਵਾਲਿਆਂ ਨਾਲ ਆਡਾ ਲਾਉਂਦੇ ਹਨ ਕਿ ਤੁਸੀਂ ਚਿੱਟੇ ਕੱਪੜੇ ਕਿਉਂ ਪਹਿਨਦੇ ਹੋ, ਜਦ ਕਿ ਅਸੀਂ ਸਾਰੇ ਸਿਖ ਨੀਲੇ ਕਾਲੇ ਬਸਤ੍ਰ ਪਹਿਨਦੇ ਹਾਂ।

ਭਗਤ ਰਾਜ ਕਬੀਰ ਜੀ ਤਾਂ ਕਾਲੇ ਬਸਤ੍ਰ ਧਾਰੀਆਂ ਨੂੰ ਕਾਲੇ ਚੋਰ ਕਹਿ ਕੇ ਤ੍ਰਿਸਕਾਰਦੇ ਹਨ। ਜਿਵੇਂ ਕਿ :

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤੁ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥੧੦॥**

*(ਪੰਨਾ ੧੩੬੫)*

ਕਬੀਰ ਜੀ, ਜੋ ਕਿ ਸਫ਼ੈਦ ਬਸਤਰਧਾਰੀ ਸਨ, ਉਹਨਾਂ ਪੁਰਸ਼ਾਂ ਨੂੰ ਸਾਕਤ ਕਹਿ ਕੇ ਤ੍ਰਿਸਕਾਰਦੇ ਹਨ, ਜਿਹੜੇ ਵੇਖੋ ਵੇਖੀ ਸਵਾਂਗ ਧਰ ਕੇ ਕਾਲੇ ਕੱਪੜੇ ਪਾਈ ਫਿਰਦੇ ਹਨ। ਇਥੇ ਹੀ ਬਸ ਨਹੀਂ, ਕਬੀਰ ਜੀ ਤਾਂ ਸਾਕਤ ਪੁਰਸ਼ ਦੀ ਤੁਲਨਾ ਕਾਲੀ ਕੰਬਲੀ ਨਾਲ ਕਰਦੇ ਹਨ :

**ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥**
**ਸਾਕਤ ਕਾਰੀ ਕਾਂਬਰੀ ਧੋਇ ਹੋਇ ਨ ਸੇਤੁ ॥੧੦੦॥**

*(ਪੰਨਾ ੧੩੬੯)*

ਇਹਨਾਂ ਦੀ ਸੰਗਤ ਕਰਨ ਤੋਂ ਰੋਕਦੇ ਲਿਖਦੇ ਹਨ ਕਿ:

**ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥**
**ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥**

ਇਹਨਾਂ ਨੂੰ ਕਾਲਖ ਦੇ ਭਾਂਡੇ ਦੱਸਦਿਆਂ ਕਹਿੰਦੇ ਹਨ ਕਿ:

**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥**

*(ਪੰਨਾ ੧੩੭੧)*

ਕਬੀਰ ਜੀ ਉਪ੍ਰੋਕਤ ਲੱਛਣਾਂ ਵਾਲੇ ਸਾਕਤ ਪੁਰਸ਼ਾਂ ਨੂੰ ਸੂਰ (ਜੋ ਵਿਸ਼ਟਾ ਖਾ ਜਾਂਦਾ ਹੈ) ਨਾਲੋਂ ਵੀ ਮਾੜਾ ਸਮਝਦੇ ਲਿਖਦੇ ਹਨ ਕਿ:

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥**

*(ਪੰਨਾ ੧੩੭੨)*

ਭਗਤ ਨਾਮਦੇਵ ਜੀ ਲਿਖਦੇ ਹਨ ਕਿ ਅਕਾਲ ਪੁਰਖ ਜਿਥੇ ਕਾਂ, ਕੁੱਤੇ, ਸੂਰ, ਮੱਛੀ ਆਦਿ ਦਾ ਰੂਪ ਧਾਰਦਾ ਹੈ। ਉਥੇ ਉਹ ਇਕਵਾਰ ਕਲੰਦਰ ਦਾ ਰੂਪ ਧਾਰ ਕੇ ਆ ਗਿਆ ਤਾਂ ਭਗਤ ਜੀ ਨੇ ਪਛਾਣ ਲਿਆ ਕਿ ਪ੍ਰਮੇਸ਼ਰ ਕਲੰਦਰ ਦਾ ਰੂਪ ਧਾਰਨ ਕਰ ਕੇ ਆਇਆ ਹੈ, ਤਾਂ ਅੱਗੋਂ ਪ੍ਰਮੇਸ਼ਰ ਨੇ ਵਲ-ਛਲ ਕਰਦਿਆਂ ਕਿਹਾ ਐ ਹਿੰਦੂ! ਮੈਂ ਤੇਰਾ ਪ੍ਰਮੇਸ਼ਰ ਨਹੀਂ ਹਾਂ। ਤੂੰ ਮੈਨੂੰ ਗ਼ਲਤ ਪਛਾਣਿਆ ਹੈ। ਤੈਨੂੰ ਪਤਾ ਨਹੀਂ ਕਿ ਤੁਹਾਡਾ ਹਿੰਦੂਆਂ ਦਾ ਪ੍ਰਮੇਸਰ ਸਰਬਦੇਸੀ, ਬੰਸੀਧਰ, ਮੋਰ ਮੁਕਟ ਧਾਰੀ, ਗਿਰਧਾਰੀ ਆਦਿ ਚਿੰਨ੍ਹਾਂ ਵਾਲਾ ਗੋਕੁਲ ਵਾਸੀ ਹੈ ਅਤੇ ਮੈਂ ਅਬਦਾਲ ਦੇਸ ਦਾ ਵਾਸੀ ਹਾਂ।

**॥ ਨਾਮਦੇਵ ਜੀ ॥**

**ਆਉ ਕਲੰਦਰ ਕੇਸਵਾ॥**
**ਕਰਿ ਅਬਦਾਲੀ ਭੇਸਵਾ (ਕਾਲੇ ਬਸਤਰ ਵਾਲਾ)॥੧॥ ਰਹਾਉ॥**
**ਜਿਨਿ ਅਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥**
**ਚੰਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ॥੧॥**
**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥**
**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ॥੨॥**
**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥**
**ਬੀਬੀ ਕਉਲਾ ਸਉ ਕਾਇਨੁ ਤੇਰਾ ਨਿ੍ੰਕਾਰ ਆਕਾਰੈ॥੩॥**

**ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥**
**ਨਾਮੇ ਕਾ ਸੁਆਮੀ ਅੰਤ੍ਰਜਾਮੀ ਫਿਰੈ ਸਗਲ ਬੇਦੇਸਵਾ ॥੪॥੧॥**

*(ਪੰਨਾ ੧੧੬੭)*

ਉਪ੍ਰੋਕਤ ਵਾਕਾਂ ਤੋਂ ਸਿੱਧ ਹੈ ਕਿ ਕਾਲੇ ਨੀਲੇ ਬਸਤਰ ਤੁਰਕਾਂ ਕਲੰਦਰਾਂ ਦੇ ਪਹਿਨਣਯੋਗ ਹਨ। ਖ਼ਾਲਸੇ ਜਾਂ ਹਿੰਦੂਆਂ ਦੇ ਪਹਿਨਣ ਯੋਗ ਨਹੀਂ।

ਗੁਰੂ ਹਰਿਗੋਬਿੰਦ ਜੀ ਕੋਲ ਚੱਬੇ ਪਿੰਡ ਦੀ ਇਕ ਮਾਈ, ਨੇ ਪੁਤ੍ਰ ਪ੍ਰਾਪਤੀ ਦੀ ਇੱਛਾ ਨਾਲ ਗੁਰੂ ਜੀ ਅੱਗੇ ਆਪਣੀ ਸਾਧਾਰਣ ਬੁੱਧੀ ਅਨੁਸਾਰ ਅਰਜ਼ ਕੀਤੀ ਕਿ :

**ਸਿਧੀਏ ਦਾੜ੍ਹੀਏ ਚਿੱਟੀਏ ਪੱਗੇ।**
**ਅਫਲ ਜਾਂਦੀ ਨੂੰ ਇਕ ਫਲ ਲਗੇ।**
**ਨਾਮ ਸੁਲਖਣੀ ਵਸਦੀਆਂ ਚੱਬੇ।**

ਇਹ ਪੰਕਤੀ ਗੁਰੂ ਜੀ ਦੇ ਸਫ਼ੈਦ ਬਸਤਰਾਂ ਦੀ ਪੁਸ਼ਟੀ ਕਰਦੀ ਹੈ।

ਉਪ੍ਰੋਕਤ ਗੁਰਮਤਿ ਗੁਰੂ ਨਾਨਕ ਤੋਂ ਚੱਲੀ ਤੇ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚੀ ਅਤੇ ਗੁਰੂ ਜੀ ਨੇ ਕੁਝ ਤਬਦੀਲੀ ਕਰ ਕੇ ਖ਼ਾਲਸੇ ਦੀ ਸਾਜਨਾ ਕੀਤੀ ਅਤੇ ਕਿਹਾ ਕਿ :

**ਜਬ ਲਗ ਖਾਲਸਾ ਰਹੈਗੋ ਨਿਆਰਾ ॥**
**ਤਬ ਲਗ ਤੇਜ ਦੀਓ ਮੈ ਸਾਰਾ ॥**
**ਜਬੈ ਖਾਲਸਾ ਰਲ ਮਿਲ ਜਾਇ ॥**
**ਤਬੈ ਧਰਮ ਤੇਜ ਛੀਨ ਹੋਇ ਜਾਇ ॥** *(ਦਸਮ ਪਾਤਸ਼ਾਹ)*

ਉਹ ਨਿਆਰਾਪਨ ਖ਼ਾਸ ਕਰ ਕੇ ਸੰਸਾਰ ਨਾਲੋਂ ਖ਼ੁਰਾਕ, ਪੁਸ਼ਾਕ ਦੇ ਪਖੋਂ ਸੀ, ਪੁਸ਼ਾਕ ਪੱਖੋਂ 'ਪੰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ ਉਹ ਵੀ ਸਫ਼ੈਦ ਸੀ। ਜਿਵੇਂ ਕਿ :

**ਬਸਤ੍ਰ ਖੋਰ ਭੂਰ ਸ਼ਸਤਰ ਧਾਰੀ ਸੂਰ।**
**ਅੰਗ ਜੰਗ ਵਖਤ ਸੁਧਾਰਤੇ।**
**ਸੂਧੇ ਦਾੜ੍ਹੇ, ਮੱਛ, ਅੱਛ ਦਸਤਾਰੇ ਸ੍ਵੇਤ ਸੁਛ ਕਟਿ**
**ਪ੍ਰਤੱਛ ਕੱਛ ਪੱਟ ਢਿਗ ਧਾਰਤੇ।**
**ਅੰਗਰਖੀ ਗਰ ਭੂਰੇ, ਗਲਤੀ ਕਮਰਕਸੇ ਨਾਦਰੈ**
**ਮ੍ਰਿਗੇਸ਼ ਖੇਸ ਚਾਦਰੈਂ ਕੀ ਧਾਰਤੇ।**

**ਅਬੰਰੀ ਪੈਗੰਬਰੀ ਅਜੀਵਕਾ ਰਖਤ ਓਢ ਕੰਬੰਰੀ**
**ਸੇਪੰਬਰੀ ਕੀ ਛਬਿ ਛੀਨ ਡਾਰਤੇ ॥੧੮॥**

**ਪਾਂਚੋ ਪਿਆਰੇ ਜੋ ਅਜਮਾਏ**
**ਸੁਕਲ[1] ਬਸਨ ਸਭ ਅੰਗ ਸਜਾਏ ॥**

*(ਪੰਥ ਪ੍ਰਕਾਸ਼, ਪੰਨਾ ੨੩੦, ਭਾਸ਼ਾ ਵਿਭਾਗ, ਸੰਨ ੧੯੮੧)*

ਪੁਸ਼ਾਕ ਜੋ ਗੁਰੂ ਜੀ ਨੇ ਖ਼ਾਲਸੇ ਨੂੰ ਦਿੱਤੀ, ਉਸ ਵਿਚ ਸੂੱਧੇ ਦਾੜ੍ਹੇ ਤੇ ਸ੍ਵੇਤ ਚਿੱਟੀਆਂ ਦਸਤਾਰਾਂ ਹੀ ਗਿਆਨੀ ਜੀ ਨੇ ਲਿਖੀਆਂ ਹਨ। ਨੀਲੇ ਕਾਲੇ ਦੀ ਕਿਤੇ ਭਿਣਕ ਤਕ ਨਹੀਂ ਪਾਈ। ਅੱਜ ਦੇ ਕਈ ਅਖੌਤੀ ਖ਼ਾਲਸੇ ਗੁਰੂ ਜੀ ਦੇ ਨੀਲੇ ਕਾਲੇ ਬਸਤ੍ਰ ਧਾਰਨ ਦਾ ਪ੍ਰਮਾਣ ਦੇਂਦੇ ਹਨ, ਜੋ ਕਿ ਕਦੀ ਗੁਰੂ ਜੀ ਨੇ ਮਜਬੂਰੀ ਦੀ ਹਾਲਤ ਵਿਚ ਪਾਏ ਸਨ। ਅੱਜ-ਕੱਲ੍ਹ ਦੇ ਕਈ ਅਖੌਤੀ ਟਕਸਾਲੀ ਸਾਧ ਤੇ ਪ੍ਰਚਾਰਕ ਅਧੂਰੇ ਪ੍ਰਮਾਣ ਦੇ ਕੇ ਗ਼ਲਤ ਗੱਲ ਨੂੰ ਸੱਚੀ ਸਾਬਤ ਕਰਦੇ ਹਨ। ਜਿਵੇਂ ਕਿ ਸਿੱਖਾਂ ਦੇ ਮੈਰਿਜ਼ ਐਕਟ ਬਾਰੇ ਇਹ ਪ੍ਰਚਾਰਕ ਕਹਿੰਦੇ ਹਨ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੇ ਅਣਥਕ ਜਤਨਾਂ ਨਾਲ ਇਹ ਐਕਟ ਪਾਸ ਹੋਇਆ। ਪਰ ਇਹ ਭਦਰ ਪੁਰਸ਼ ਆਪਣੇ ਪਿਆਰੇ ਸ਼ਰਧਾਲੂਆਂ ਨੂੰ ਪੂਰੀ ਵਾਰਤਾ ਨਹੀਂ ਦਸਦੇ। ਅਸਲ ਵਿਚ ੧੯੦੭ ਈ: ਦੇ ਲਾਗੇ-ਚਾਗੇ ਦੀ ਗੱਲ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ, ਗ੍ਰੰਥੀ ਅਤੇ ਕੜਾਹ ਪ੍ਰਸ਼ਾਦ ਦੀ ਪਰਾਤ ਦੁਆਲੇ ਸਿੱਖਾਂ ਦੇ ਫੇਰੇ ਹੁੰਦੇ ਵੇਖ ਕੇ ਇਕ ਆਰੀਆ ਸਮਾਜੀ ਪ੍ਰਚਾਰਕ, ਮੁਨੀ ਲਾਲ ਨੇ ਬਾਅਦ ਵਿਚ ਆਪਣੇ ਭਾਸ਼ਨ ਸਮੇਂ ਸਿੱਖਾਂ ਨੂੰ ਨਾਜ਼ਾਇਜ ਉਲਾਦ ਕਿਹਾ ਸੀ, ਇਸ ਦਾ ਕਾਰਣ ਸੀ ਕਿ ਅੰਗਰੇਜ਼ ਭਗਤ, ਸਿੰਘ ਸਭਾ, ਜਿਸ ਨੂੰ ਲਾਹੌਰੀ ਸਿੰਘ ਸਭਾ ਵੀ ਕਿਹਾ ਜਾਂਦਾ ਹੈ। ਇਸ ਦੇ ਕਾਰਕੁੰਨਾਂ ਨੂੰ ਕੂਕਿਆਂ ਦੀ ਰੀਸੇ, ਅਨੰਦ ਕਾਰਜ (ਬੇਦੀ ਹਵਨ ਤੋਂ ਬਿਨਾਂ) ਕਰਨ ਦਾ ਚਾਅ ਕੁਦਿਆ। ਜਿਸ ਨੂੰ ਤਕ ਕੇ ਉਪ੍ਰੋਕਤ ਆਰੀਆ ਸਮਾਜੀ ਪ੍ਰਚਾਰਕ ਨੇ ਉਪ੍ਰੋਕਤ ਹਤਕ ਭਰੇ ਸ਼ਬਦ ਕਹੇ, ਕਿਉਂਕਿ ਓਦੋਂ ਤਾਜੀਰਤ ਹਿੰਦ ਅਨੁਸਾਰ ਜੋ ਬੱਚਾ ਨਿਕਾਹ (ਮੁਸਲਮਾਨੀ ਤਰੀਕੇ ਦਾ ਵਿਆਹ) ਤੇ ਬੇਦ ਰੀਤੀ (ਹਿੰਦੂ ਰੀਤੀ ਨਾਲ ਵਿਆਹ) ਤੋਂ ਬਿਨਾਂ ਹੋਰ ਕਿਸੇ ਤੀਜੇ ਤਰ੍ਹਾਂ ਦੀ ਸ਼ਾਦੀ ਤੋਂ ਪੈਦਾ ਹੁੰਦਾ ਸੀ, ਉਸਨੂੰ ਸਮਾਜ ਤੇ ਕਾਨੂੰਨ ਪ੍ਰਵਾਨ ਨਹੀਂ ਸੀ ਕਰਦਾ। ਜਿਸ ਨੂੰ ਗੁਰੂ ਜੀ ਨੇ ਸ਼ੈਤਾਨ ਵਿਵਾਹ ਕਿਹਾ ਹੈ : **"ਅਗਦ ਪੜੈ ਸੈਤਾਨ ਵੇ ਲਾਲੋ"**, ਇਸ ਲਈ ਸਿੱਖਾਂ ਨੂੰ ਨਾਜਾਇਜ਼ ਉਲਾਦ ਕਿਹਾ ਸੀ ਕਿਉਂਕਿ ਓਦੋਂ ਸਿੱਖਾਂ ਦੇ ਵਿਆਹ ਨੂੰ ਅੱਜ ਵਰਗੀ ਕਾਨੂੰਨੀ ਮਾਨਤਾ ਪ੍ਰਾਪਤ ਨਹੀਂ ਸੀ। ਇਹ

---

੧. ਚਿੱਟੇ।

ਯਾਦ ਰੱਖਣ ਵਾਲੀ ਗੱਲ ਹੈ ਕਿ ੧੯੦੭ ਤੋਂ ਲੈ ਕੇ ੧੯੦੯ ਤਕ ਵੀ ਸਿਖ ਵਿਆਹ ਹਿੰਦੂ ਰੀਤੀ ਨਾਲ ਹੀ ਹੋਇਆ ਕਰਦੇ ਸਨ। ਜਿਸ ਨੂੰ ਬ੍ਰਾਹਮਣ ਹੀ ਪੂਰਾ ਕਰਿਆ ਕਰਦੇ ਸਨ। ਅੱਜ ਵਾਂਗੂੰ ਗ੍ਰੰਥੀਆਂ ਤੇ ਭਾਈਆਂ ਦੀ ਕੋਈ ਵੀ ਪੁੱਛ-ਗਿੱਛ ਨਹੀਂ ਸੀ। ਸਿੰਘ ਸਭੀਆਂ ਨੇ ਆਰੀਆ ਸਮਾਜ 'ਤੇ ਮਾਨ-ਹਾਨੀ ਦਾ ਮੁਕੱਦਮਾ ਕੀਤਾ। ਵਕੀਲ ਰਾਮ ਦਿੱਤਾ ਮੱਲ ਨੇ ਆਰੀਆ ਸਮਾਜ ਦੀ ਤਰਫ਼ੋ ਇਸ ਕੇਸ ਦੀ ਪੈਰਵੀ ਕੀਤੀ ਅਤੇ ਸਿਖ ਤਾਜੀਰਤ ਹਿੰਦ ਦੀ ਬਿਨਾਅ 'ਤੇ ਹਾਰ ਗਏ। ਇਸ ਤੋਂ ਪਿਛੋਂ ਸਿੱਖਾਂ ਦੇ ਕਹਿਣ 'ਤੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ, (ਜੋ ਕਿ ਕੂਕੇ ਖ਼ਿਆਲਾਂ ਦੇ ਸਨ), ਦੁਆਰਾ ਅਨੰਦ ਮੈਰਿਜ ਐਕਟ ੩੦ ਅਕਤੂਬਰ ੧੯੦੯ ਈ: ਵਾਇਸਰਾਏ ਦੀ ਕੌਂਸਲ ਵਿਚ ਪੇਸ਼ ਕੀਤਾ। ਪਰ ਅੜਚਣ ਫਿਰ ਉਹੀ ਪਹਿਲੇ ਵਾਲੀ ਹੀ ਆਈ ਕਿ ਸਿੱਖਾਂ ਕੋਲ ਕੋਈ ਸਬੂਤ ਨਾ ਹੋਣ ਕਰਕੇ ਨਤੀਜਾ ਸਿਫ਼ਰ ਹੀ ਰਿਹਾ। ਅੰਤ ਹਾਰ ਕੇ ਸਬੂਤ ਵਾਸਤੇ ਮਹਾਰਾਜਾ ਨਾਭਾ ਵਲੋਂ ਸਰਦਾਰ ਬਚਨ ਸਿੰਘ ਜੀ, ਚੀਫ਼ ਜਸਟਿਸ ਨੂੰ ਅਤੇ ਮਹਾਰਾਜਾ ਪਟਿਆਲਾ ਵਲੋਂ ਸੰਤ ਜਵਾਲਾ ਸਿੰਘ ਜੀ ਹਰਖੋਵਾਲੀਏ (ਜ਼ਿਲ੍ਹਾ ਹੁਸ਼ਿਆਰਪੁਰ), ਜਿਨਾਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਚੰਗੀ ਅਕੀਦਤ ਸੀ, ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਦੀ ਸ਼ਰਨ, ਮਸਲਾ ਹੱਲ ਕਰਨ ਲਈ ਭੇਜਿਆ ਗਿਆ। ਉਪ੍ਰੋਕਤ ਸਜਣਾਂ ਦੀ ਬੇਨਤੀ ਮੰਨ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਤਾਰ ਅਤੇ ਚਿੱਠੀ ਦਿੱਤੀ ਗਈ, ਜਿਸ ਵਿਚ ਇਸ ਭਾਵ ਦੇਂ ਮੁਖਵਾਕ ਸਨ ਕਿ ਸਿੱਖਾਂ ਦੇ ਵਿਆਹ ਬਾਰੇ ਜੋ ਅਦਾਲਤ ਨੇ ਸਬੂਤ ਮੰਗਿਆ ਹੈ ਉਹ ਸਬੂਤ ਇਹ ਹੈ ਕਿ ੩ ਜੂਨ ੧੮੬੩ ਨੂੰ ਸਿੱਖਾਂ ਦੇ ਬਾਰ੍ਹਵੇਂ ਗੁਰੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਪਿੰਡ ਖੋਟੇ, ਜ਼ਿਲ੍ਹਾ ਫ਼ਿਰੋਜ਼ਪੁਰ, ਤਹਿਸੀਲ ਮੋਗਾ, ਥਾਣਾ ਵਾਹਗਾ ਪੁਰਾਣਾ ਵਿਖੇ ਛੇ (੬) ਅੰਤਰਜਾਤੀ ਵਿਆਹ ਕੀਤੇ ਸਨ। ਜਿਸ ਨੂੰ ਉਹਨਾਂ ਅਨੰਦ ਕਾਰਜ ਦਾ ਨਾਮ ਦਿੱਤਾ। ਜੋ ਗੁਰਬਾਣੀ, ਅਤੇ ਬੇਦ ਬਾਣੀ ਦੇ ਅਨੁਕੂਲ ਹਨ। ਇਸ ਅਨੰਦ ਮਰਿਆਦਾ ਨੂੰ ਅਸੀਂ ੪੫ ਸਾਲ ਤੋਂ ਨਿਭਾਉਂਦੇ ਆ ਰਹੇ ਹਾਂ।

*ਹਸਤਾਖ਼ਰ*—**ਪ੍ਰਤਾਪ ਸਿੰਘ (ਸਤਿਗੁਰੂ)**
ਨਾਮਧਾਰੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ
ਪਾਤਿਸਾਹੀ ੧੨ਵੀਂ, ਜ਼ਿਲ੍ਹਾ ਲੁਧਿਆਣਾ

ਜਿਨ੍ਹਾਂ ਕੁੜੀਆਂ ਮੁੰਡਿਆਂ ਦੇ ਅਨੰਦ ਕਾਰਜ ਗੁਰਮਤਿ ਅਨੁਸਾਰ ਹੋਏ। (ਇਥੇ ਇਕ ਗੱਲ ਯਾਦ ਰੱਖਣ ਵਾਲੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਸਿੱਖਾਂ ਨੂੰ ਹੀ ਅੰਤਰਜਾਤੀ ਕੀਤਾ ਸੀ, ਜਦੋਂ ਕਿ ਇਸਤਰੀਆਂ ਨੂੰ ਨਹੀਂ ਕੀਤਾ ਸੀ। ਇਸਤਰੀਆਂ ਨੂੰ ਅੰਤਰਜਾਤੀ ਕਰਨ ਦੀ ਦੇਣ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਹੈ। ਪਰ ਇਹਨਾਂ ਦੋਹਾਂ ਸਤਿਗੁਰੂਆਂ ਨੇ ਚੌਥੇ ਪੌੜੇ ਨੂੰ

ਅੰਤਰਜਾਤੀ ਤੋਂ ਬਾਹਰ ਹੀ ਰੱਖਿਆ।) ਜਿਨ੍ਹਾਂ ਮੁੰਡਿਆਂ ਕੁੜੀਆਂ ਦੇ ਆਨੰਦ ਕਾਰਜ 3 ਜੂਨ ਨੂੰ ਹੋਏ, ਉਨ੍ਹਾਂ ਦੇ ਨਾਮ ਪਤੇ ਇਸ ਤਰ੍ਹਾਂ ਹਨ :

**॥ ਕਬਿਤ ॥**

**ਕਾਲਾ ਸਿੰਘ ਜੀ ਦੀ ਪੁੱਤਰੀ ਆਈ ਚਰਣ ਕੌਰ,**
**ਦੋਹਧਰ ਵਿਆਹੀ ਹੋਇਆ ਅਵਲ ਅਨੰਦ ਜੀ।**
**ਸੂਬਾ ਜੋ ਸਮੁੰਦ ਸਿੰਘ ਪੁਤਰੀ ਪ੍ਰੇਮ ਕੌਰ,**
**ਠੱਠੀ ਹੈ ਵਿਆਹੀ ਦੂਜਾ ਚੜਿਆ ਹੈ ਚੰਦ ਜੀ।**
**ਤੀਸਰੀ ਰਤਨ ਕੌਰ ਪੁਤਰੀ ਸੁੰਦਰ ਸਿੰਘ,**
**ਉੱਭੋ ਕੇ ਵਿਆਹੀ ਖੁਸ਼ੀ ਹੋਇਆ ਬੰਦ ਬੰਦ ਜੀ।**
**ਚੌਥੇ ਫਤਹਿ ਸਿੰਘ ਦੀ ਹੈ ਪੁਤਰੀ ਦੇਸ ਕੌਰ,**
**ਨਿਹੰਗ ਸਿੰਘ ਵਾਲੇ ਵਿਆਹੀ ਕੂਕੇ ਜੋ ਬੁਲੰਦ ਜੀ।**
**ਬੁੱਧ ਸਿੰਘ ਪੰਜਵੇਂ ਦੀ ਪੁਤਰੀ ਪ੍ਰੇਮ ਕੌਰ,**
**ਪਿੰਡ ਸੀ ਧੁਲੇਤਾ ਕਹਿੰਦੇ ਗੁਰੂ ਕੇ ਮਸੰਦ ਜੀ।**

**॥ ਦੋਹਰਾ ॥**

**ਛੇਵੇਂ ਜੋਗਾ ਸਿੰਘ ਦੀ, ਧੀ ਹੈ ਬਿਸ਼ਨ ਕੌਰ,**
**ਮੁਠੱਡੇ ਸੀ ਵਿਆਹੀ ਦੱਖਦੇ, ਸੜਦੇ ਬ੍ਰਾਹਮਣ ਤੇ ਝਿਉਰ।**

*(ਨਾਮਧਾਰੀ ਸਿੰਘਾਂ ਦਾ ਪ੍ਰੰਥ ਪ੍ਰਕਾਸ਼, ਕਰਤਾ ਕਾਲਾ ਸਿੰਘ ਨੰਗਲਾਂ ਵਾਲੇ)*

ਉਪ੍ਰੋਕਤ ਮੈਰਿਜ ਐਕਟ ਸਤਿਗੁਰੂ ਜੀ ਦੀ ਹੀ ਅਗਵਾਈ ਹੇਠ ਪਾਸ ਹੋਇਆ। ਪਰ ਇਹ ਭਦਰ ਪੁਰਸ਼ ਅਸਲੀਅਤ ਦੱਸਣੀ ਪਾਪ ਸਮਝਦੇ ਹਨ। ਕਿਉਂਕਿ ਸੱਚ ਦੱਸਣ ਨਾਲ ਕੂਕਿਆਂ ਦੀ ਸਿਫ਼ਤ ਹੋ ਜਾਂਦੀ ਹੈ। ਜੋ ਕਿ ਇਹਨਾਂ ਨੂੰ ਫੁੱਟੀ ਅੱਖ ਵੀ ਨਹੀਂ ਸੁਖਾਉਂਦੀ। ਇਸ ਵਿਚ ਕਈ ਟਕਸਾਲੀ ਸੰਤ ਤੇ ਪ੍ਰਚਾਰਕ ਗਿਣੇ ਜਾ ਸਕਦੇ ਸਨ। ਅਨੰਦ ਕਾਰਜਾਂ ਬਾਰੇ ਜੱਸ ਜੀਵਨ ਦੇ ਕਰਤਾ ਜੀ ਇੰਜ ਲਿਖਦੇ ਹਨ ਕਿ ਸਤਿਗੁਰੂ ਜੀ ਪਾਸ ਭੁਪਿੰਦਰ ਸਿੰਘ ਰਾਜੇ ਪਟਿਆਲੇ ਵੱਲੋਂ, ਸੰਤ ਜਵਾਲਾ ਸਿੰਘ ਜੀ ਪੁੱਜੇ। ਇਹ ਪਟਿਆਲੇ ਵਾਲੇ ਦੇ ਵਿਦਿਆ ਗੁਰੂ ਸਨ। ਇਹਨਾਂ ਦੱਸਿਆ ਕਿ ਰਾਜੇ ਨਾਭੇ ਵਾਲੇ ਰਿਪੁਦਮਨ ਸਿੰਘ ਤੇ ਪਟਿਆਲੇ ਵਾਲੇ ਤਾਜਾ ਜੀ ਦਾ ਕਿਸੇ ਕਾਰਨ ਝੇੜਾ ਵਧਦਾ ਵੱਡੀਆਂ ਕੌਂਸਲਾਂ ਤਕ ਗਿਆ। ਲਾਹੌਰ ਕੌਂਸਲ ਸਾਹਵੇਂ ਵੱਡੇ ਵਕੀਲ (ਚੌਧਰੀ ਰਾਮ ਦੱਤ) ਨੇ ਕਹਿ ਦਿੱਤਾ ਕਿ ਸਿੱਖਾਂ ਦੀ ਸੰਤਾਨ ਹਰਾਮ ਦੀ ਏ। ਜਿਸ ਕਾਰਨ ਦੋਨਾਂ ਰਾਜਿਆਂ ਨੇ ਉਪਰ ਕੌਂਸਲਾਂ ਵਿਚ ਅਨੰਦ ਸਾਬਤ ਕਰਨ ਦਾ ਤਰੱਦਦ ਕੀਤਾ ਹੋਇਆ ਹੈ। ਰਾਜਾ ਰਿਪੁਦਮਨ ਸਿੰਘ

ਜੀ ਨੇ ਕੁਝ ਸਬੂਤ ਪੇਸ਼ ਕੀਤੇ ਹਨ ਤੇ ਕਿਹਾ ਹੈ ਕਿ ਨਾਮਧਾਰੀ ਪੰਥ ਦੇ ਬਾਨੀ ਗੁਰੂ ਬਾਬਾ ਰਾਮ ਸਿੰਘ ਜੀ ਨੇ ੧੮੬੩ ਈ: ਦੇ ਅਨੰਦ ਜਾਰੀ ਕੀਤੇ ਹੋਏ ਹਨ ਫਿਰ ਵਕੀਲ ਨੇ ਕਿਹਾ ਕਿ ਉਹ ਤੇ ੧੮੭੨ ਈ: ਦੇ ਗੁਰੂ ਬਾਬਾ ਰਾਮ ਸਿੰਘ ਜੀ ਦੇ ਵਿਦੇਸ਼ ਜਾਣ ਬਾਅਦ ਪੰਥ ਹੀ ਦਬਾਅ 'ਚ ਪੈ ਮਿਟ ਗਿਆ ਹੈ। ਉਹ ਮਰਿਆਦਾ ਹੁਣ ਕਿਥੇ ਹੈ ? ਮੈਂ ਪਟਿਆਲਾ-ਪਤ ਤਰਫੋਂ ਆਇਆ ਹਾਂ ਕਿ ਜਦ ਤੋਂ ਆਨੰਦ ਮਰਿਆਦਾ ਤੁਰੀ, ਹੁਣ ਤਕ ਪ੍ਰਚੱਲਿਤ ਹੈ ਕਿ ਮਿਟ ਜਾਂ ਬਦਲ ਗਈ ਹੈ। ਅੰਗਰੇਜ਼ਾਂ ਦੀਆਂ ਲਿਖਾਈਆਂ ਲਿਖਤਾਂ ਤੇ ਕੂਕਿਆਂ ਦੇ ਆਮ ਉਲਟ ਹੀ ਲਿਖੀਦੀਆਂ ਹਨ। ਪਟਿਆਲਾ-ਪਤ ਆਪ ਪਾਸ ਖ਼ਾਸ ਸਬੂਤ ਲਈ ਮੈਨੂੰ ਭੇਜਿਆ ਹੈ। ਸਤਿਗੁਰੂ ਜੀ ਆਪਣੇ ਵੱਲੋਂ ਲਿਖ ਦਿੱਤਾ, "ਅਸੀਂ ਨਾਮਧਾਰੀ ਪੰਥ ਤੇ ਕੂਕੇ ਤਦੋਂ ਤੋਂ ਹੁਣ ਤਕ ੪੫ ਸਾਲ ਹੋਏ ਹਨ। ਉਸੇ ਤਰ੍ਹਾਂ ਆਨੰਦ ਗੁਰਮਰਿਆਦਾ ਅਨੁਸਾਰ ਕਰਦੇ ਹਾਂ। ਹੇਠਾਂ ਆਪਣੇ ਦਸਤਖ਼ਤ ਕਰ ਦਿੱਤੇ। ਥੋੜ੍ਹੇ ਦਿਨਾਂ ਬਾਅਦ ਰਾਜੇ ਨਾਭੇ ਦੇ ਵੱਲੋਂ ਬਚਨ ਸਿੰਘ ਵਕੀਲ ਲੁਧਿਆਣੇ ਦਾ ਆਇਆ ਕਿ ਜਿਸ ਸਬੂਤ ਲਈ ਪਟਿਆਲ-ਪਤ ਨੇ ਸੰਤ ਜੀ ਨੂੰ ਆਪ ਪਾਸ ਭੇਜਿਆ ਸੀ। ਮੈਂ ਵੀ ਉਸੇ ਅਨੰਦ ਮਰਿਆਦਾ ਦੇ ਸਬੂਤ ਲਈ ਮਸਾਲਾ ਲੈਣ ਆਇਆ ਹਾ। ਸਤਿਗੁਰੂ ਜੀ ਨੇ ਉਸ ਵਕੀਲ ਨੂੰ ਕਿਹਾ, "ਅਸੀਂ ਸਭ ਸਬੂਤ ਤਾਰ ਰਾਹੀਂ ਭੇਜ ਦੇਵਾਂਗੇ ਰਾਜਾ ਜੀ ਪਾਸ।" ਸੋ ਸਤਿਗੁਰੂ ਭੇਜ ਦਿੱਤਾ ਸੀ। ਪਰ ਅੰਗਰੇਜ਼ੀ ਲੋਕ ਜਾਣ ਵਕੀਲ ਤੇ ਨਾ ਦਿਲ ਟਿਕਾਇਆ। ਸਤਿਗੁਰੂ ਜੀ ਨੇ ਤਾਰ 'ਤੇ ਲਿਖ ਭੇਜਿਆ, ੧੮੬੩ ਈ: ਨੂੰ ਜੂਨ ਵਿਚ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਮਰਿਆਦਾ ਟੋਰੀ ਸੀ। ਤਦ ਤੋਂ ਨਾਮਧਾਰੀ ਪੰਥ ਵਿਚ ਉਹ ਹੀ ਮਰਿਆਦਾ ਕਾਇਮ ਹੈ। ਤੇ ਅਸੀਂ ਹੁਣ ਤਕ ਕਰਦੇ ਹਾਂ। ਤਾਰ ਤਲੇ ਸਤਿਗੁਰੂ ਜੀ ਆਪਣੇ ਦਸਤਖ਼ਤ ਕਰ ਦਿੱਤੇ।

*(ਜੱਸ ਜੀਵਨ ਤਰਨ ਸਿੰਘ 'ਵਹਿਮੀ' ਪਹਿਲੀ ਐਡੀਸ਼ਨ ੧੮੭੧)*

ਖ਼ੈਰ, ਮੈਂ ਪਹਿਲੇ ਨੀਲ ਦੇ ਵਿਸ਼ੇ 'ਤੇ ਹੀ ਆਉਂਦਾ ਹਾਂ ਕਿ ਜਿਵੇਂ ਇਹ ਲੋਕ ਅਨੰਦ ਮੈਰਿਜ ਐਕਟ ਬਾਰੇ ਪਰਦਾਪੋਸ਼ੀ ਕਰਦੇ ਹਨ ਉਵੇਂ ਹੀ ਦਸਮ ਗੁਰੂ ਜੀ ਦੇ ਨੀਲੇ ਪਹਿਨਣ ਬਾਰੇ ਘਾਲਾ-ਮਾਲਾ ਕਰਦੇ ਹਨ। ਜਿਸ ਦੀ ਅਸਲੀਅਤ ਇਹ ਹੈ ਕਿ ਗੁਰੂ ਜੀ (ਦਸਵੇਂ ਗੁਰ) ਉੱਚ ਦੇ ਪੀਰ ਦਾ ਲਿਬਾਸ (ਨੀਲਾ ਬਾਣਾ) ਪਾ ਕੇ ਗਨੀ ਖ਼ਾਂ, ਨਬੀ ਖ਼ਾਂ, ਮਾਨ ਸਿੰਘ, ਧਰਮ ਸਿੰਘ, ਚੌਹਾਂ ਦੀ ਮਦਦ ਨਾਲ ਮਾਲਵੇ ਦੇ ਪਿੰਡ ਢਿੱਲਵੀਂ ਆਪਣੇ ਸੰਬੰਧੀ ਸੋਢੀ ਕੌਲ ਰਾਏ ਦੇ ਡੇਰੇ 'ਤੇ ਪਹੁੰਚ ਕੇ ਨੀਲੇ ਬਸਤ੍ਰਾਂ ਨੂੰ ਲੀਰ ਲੀਰ ਕਰ ਕੇ ਅੰਗੀਠੇ ਵਿਚ ਸਾੜਦੇ ਹਨ ਤੇ ਆਸਾ ਦੀ ਵਾਰ ਦੀ ਤੁਕ ਬਦਲਦੇ ਹਨ। ਇਸ ਵਾਰਤਾ ਨੂੰ ਗ੍ਰੰਥਾਂਕਾਰ ਇੰਝ ਲਿਖਦੇ ਹਨ। ਯਥਾ :

ਸਨੈ ਸਨੈ ਗੁਰੂ ਬਿਚਰਤ ਤਬੈ। ਗਾਂਵ ਢਿਲਵੀ ਪਹੁੰਚੇ ਜਬੈ।
ਸੋਢੀ ਕੌਲ ਮਿਲਿਯੋ ਤਿਹ ਆਈ। ਮਿਲੇ ਪ੍ਰਸਪਰ ਮੋਦ ਬਡਾਈ।
ਪਿੱਖ ਲਿਵਾਸ ਗੁਰ ਸੋਢੀ ਸਾਹਿਬ। ਨੈਨਨ ਜਲ ਭਰ ਬੈਨਨ ਐਹਿਬ।
ਸੁਣ ਹਵਾਲ ਗੁਰ ਜਾਦਿਉਂ ਕੇਰਾ। ਭਇਓ ਤਾਹਿ ਉਮਰਾਉ ਵਧੇਰਾ।
ਧਰ ਧੀਰਜ ਸਭ ਸੇਵ ਕਮਾਈ। ਸੋਢੀ ਸੁਕਲ ਪੌਸ਼ਾਕ ਉਢਾਈ।
ਨੀਲ ਬਸਤ੍ਰ ਗੁਰ ਮਧ ਅੰਗੀਠੈ। ਸਤਿਗੁਰ ਫਾਰ ਜਰਾਏ ਨੀਠੈ।
ਏਕ ਲੀਰ ਕਬਜੇ ਸੰਗ ਬਾਧੀ। ਤਿਹ ਤੈ ਮਾਨ ਸਿੰਘ ਕੋ ਲਾਧੀ।
ਜਬ ਨੀਲਾਂਬਰ ਫਾਰ ਜਰਾਏ। ਬਾਰ ਬਾਰ ਏਹ ਸ਼ਬਦ ਸੁਣਾਏ।
ਨੀਲ ਬਸਤਰ ਲੈ ਕਪੜੇ ਫਾੜੇ। ਤੁਰਕ ਪਠਾਣੀ ਅਮਲ ਗਿਆ।
ਕੌਲ ਕਹਿਉ ਤੁਮ ਤੁਕ ਪਲਟਾਈ। ਰਾਮ ਰਾਇ ਜਿਉਂ ਕਰੀ ਖੋਟਾਈ।
ਗੁਰੂ ਕਹਉ ਹਮ ਸਰਬੰਸ ਵਾਰੇ। ਤੁਕ ਪਲਟਾਈ ਹਿਤ ਉਪਕਾਰੇ।
ਗੁਰੂ ਆਦਿ ਨੀਲਾਂਮਬਰੀਆਂ ਕੋ। ਅਮਲ ਕਰਾਏ ਦੀਆ ਬਰ ਬਾਂਕੋ।
ਹਮ ਨੀਲਾਂਬਰ ਫਾਰ ਜਾਰ ਹੈਂ। ਅਮਲ ਮਲੇਛਨ ਦਯ ਉਖਾਰ ਹੈਂ।

*(ਪੰਥ ਪ੍ਰਕਾਸ਼, ਐਡੀਸ਼ਨ ੩ਜੀ, ਪੰਨਾ ੨੧੭)*

ਇਕ ਹੋਰ ਪ੍ਰਮਾਣ ਇਸ ਗੱਲ ਦੀ ਪੁਸ਼ਟੀ ਕਰਦਾ ਹੈ:

॥ ਦੋਹਰਾ ॥

ਇਮ ਕਹਿ ਕੈ ਤਹਿ ਤੈ ਕਰ ਧਿਆਨ ॥
ਗੁਰ ਉਤਰੇ ਢਿਲਵ ਗ੍ਰਾਮ ਆਨ ॥੩॥
ਮਿਲਿਉ ਸੋਢੀ ਕੌਲ ਤਹਿ ਪਿਖ ਲਵਾਸ ਗੁਰ ਕੇਰ ॥
ਨੈਨਨ ਜਲ ਭਰ ਜੋਰ ਕਰ ਕੈ ਅਰਜ ਬਧੇਰ ॥੪॥

॥ ਚੌਪਈ ॥

ਹਾਜੀ[1] ਭੇਸ ਤਹਿ ਉਤਾਰਿਉ ॥
ਸੁਕਲ ਪੌਸ਼ਾਕ ਗੁਰ ਲਿਆਇ ਪਹਿਨਾਇਉ ॥
ਨੀਲ ਬਸਨ ਗੁਰ ਬੀਚ ਅੰਗੀਠੇ ॥
ਫਾਰ ਫਾਰ ਕਰ ਜਾਰੇ ਨੀਠੇ ॥
ਜਿਉਂ ਜਿਉਂ ਲੀਰ ਅਗਨਿ ਮੈ ਡਾਰੈ ॥
ਤਿਉਂ ਤਿਉਂ ਗੁਰ ਇਹੁ ਬਚਨ ਉਚਾਰੈ ॥
ਨੀਲ ਬਸਤ੍ਰ ਲੈ ਕਪੜੇ ਫਾੜੇ। ਤੁਰਕ ਪਠਾਣੀ ਅਮਲ ਗਿਆ

---

੧. ਨੀਲਾ।

ਕੌਲ ਕਹਿਓ ਤੁਮ ਤੁਕ ਪਲਟਾਈ॥
ਰਾਮ ਰਾਇ ਸਮ ਕਰੀ ਖੁਟਾਈ॥
ਗੁਰੂ ਕਹਿਓ ਹਮ ਸਰਬੰਸ ਗਾਰ॥
ਤੁਕ ਪਲਟਾਈ ਹਿਤ ਉਪਕਾਰ॥
ਹੇਤ ਖੁਸ਼ਾਮਦ ਸ਼ਾਹਿ ਢਿਗ ਜਾਈ॥
ਰਾਮ ਰਾਇ ਨੇ ਤੁਕ ਪਟਲਾਈ॥
ਆਦਿ ਗੁਰੂ ਨੀਲਾਂਬਰੀਆਂ ਕੋ॥
ਅਮਲ ਕਰਾਇ ਦੀਆ ਬਰ ਬਾਂਕੋ॥
ਹਮ ਪੁਸ਼ਾਕ ਨੀਲੀ ਅਬ ਜਾਰੀ॥
ਤੁਰਕਨ ਕੀ ਹੈਂ ਜਰ੍ਹਾਂ ਉਖਾਰੀ॥
ਇਹੁ ਸੁਣ ਸੋਢੀ ਕੌਲ ਆਨੰਦ॥
ਭਯੋ ਕਰੀ ਬਹੁ ਸੇਵ ਮੁਛੰਦ॥
ਨਿਜ ਪੋਤਰੇ ਕੋ ਸੁਧਾ ਦਿਵਾਯੋ॥
ਅਭੈ ਸਿੰਘ ਤਹਿ ਨਾਮ ਧਰਾਯੋ॥

*(ਪੰਨਾ ੨੯੨, ਗੁਰੂ ਨੀਲਾਂਬਰ ਬਾਣਾ ਜਾਰਨ, ਪੰਥ ਪ੍ਰਕਾਸ਼)*

ਇਸ ਗੱਲ ਬਾਰੇ ਸੂਰਜ ਪ੍ਰਕਾਸ਼ ਦੇ ਕਰਤਾ ਜੀ ਇੰਜ ਲਿਖਦੇ ਹਨ :

ਜ੍ਵਲਤ ਅੰਗੀਠਾ ਅਗਨ ਅਗਾਰੀ।
ਨੀਲਾਂਬਰ ਲੈ ਹਾਥ ਮਝਾਰੀ।
ਲੀਰ ਪਾੜ ਕਰ ਤਿਸਤੇ ਸਤਿਗੁਰ।
ਸ੍ਰੀ ਮੁਖ ਤੇ ਤੁਕ ਏਵ ਉਚਰ ਕਰ।.....
ਨੀਲ ਬਸਤਰ ਲੇ ਕਪੜੇ ਫਾੜੇ।
ਤੁਰਕ ਪਠਾਣੀ ਅਮਲੁ ਗਇਆ।
ਪਠ ਕਰ ਤਤ੍ ਛਿਨ ਲੀਰ ਜੁ ਕਰ ਮਹਿ।
ਅਗਨ ਬਿਖੈ ਪਟ ਡਾਰ ਦਇਆ।
ਪੁਨਹ ਪਾੜ ਕਰ ਤਿਮਹੀ ਪਠ ਕਰ।
ਪਾਵਤ ਪਾਵਤ ਛਾਰ ਕਇਆ।
ਚੀਰਤ ਚੀਰ ਕਰਤ ਲਘੁ-ਲਘੁ ਕੋ।
ਅਚਰਜ ਸਭ ਦੇ ਰਿਦੈ ਭਇਆ।

ਤੁਕ ਉਲਟਾਉਣ 'ਤੇ ਸੋਢੀ ਜੀ ਨੇ ਆਖਿਆ :

ਬਿਪ੍ਰੈ ਪਠੇ ਚਾਰ ਹੂ ਬਰਣ।
ਸ੍ਰੀ ਹਰਿ ਰਾਇ ਸੁਨੇ ਜਬ ਕਰਣ।
ਰਾਮ ਰਾਇ ਕੋ ਤਯਾਗਯੋ ਐਸੇ।
ਨਿਜ ਮੁਖ ਲਗਨ ਨ ਦੀਨੀਸਿ ਕੈਸੇ।
ਨਹਿ ਬੈਠਾਇਸ ਗੁਰਤਾ ਗਾਦੀ।
ਸ੍ਰੀ ਹਰਿ ਕ੍ਰਿਸਨ ਭਏ ਅਹਿਲਾਦੀ।
ਤੁਮਨੇ ਸਗਰੀ ਤੁਕ ਉਲਟਾਈ।
ਇਮ ਅਨੁਚਿਤ ਹਮ ਸਹਿ ਨ ਸਕਾਈ।
ਸੁਨ ਕਰ ਕ੍ਰਿਪਾ ਨਿਧਾਨ ਬਖਾਨਾ।
ਰਾਮ ਰਾਇ ਕਹਿਬੇ ਜਗ ਜਾਨਾ।
ਕਰਨ ਤੁਰਕੜੇ ਹੇਤ ਖੁਸ਼ਾਮਦ।
ਹਰਖਾਵਨ ਜਿਸ ਤੇ ਬਹੁ ਆਮਦ।
ਸਤਿਗੁਰ ਕੀ ਤੁਕ ਤਿੰਨ ਉਲਟਾਈ।
ਭਈ ਸਜਾਇ ਨ ਗੁਰਤਾ ਪਾਈ।

ਅੱਗੋਂ ਸ੍ਰੀ ਗੁਰੂ ਜੀ ਨੇ ਫ਼ੁਮਾਇਆ :

ਹਮ ਤੋ ਇਸ ਤੁਕ ਹਿਤ ਉਲਟਾਵਨ।
ਸਕਲ ਸਮਿਗਰੀ ਦੀਨ ਲੁਟਾਵਨ।
ਚਾਰਹੁ ਪੂਤ ਦਏ ਇਸ ਕਾਜੂ।
ਕੌਨ ਗਿਨੋ ਸਭ ਸਦਨ ਸਮਾਜੂ।
ਨਾਸ ਕਰਿਓ ਸਰਬੰਸ ਸਮੇਤੇ।
ਅਬ ਭੀ ਨਹਿ ਉਲਟਾਵਨ ਦੇਤੇ।
ਸ੍ਰੀ ਬਾਬਾ ਨਾਨਕ ਬਚ ਭਾਖਾ।
ਭਇਓ ਬਿਦਿਤ ਜਗ ਮਹਿ ਸਭ ਲਾਖਾ।
ਮੁਗਲ ਪਾਠਾਨ ਰਾਜ ਕਰ ਕਾਲਾ।
ਸਭ ਅਵਨੀ ਮਹਿ ਤੇਜ ਬਿਸਾਲਾ।
ਕਹਿਓ ਬਾਕ ਤਿਨ ਕੋ ਅਬ ਫੇਰਾ।
ਜਿਸ ਤੇ ਤੁਰਕਨ ਮੂਲ ਉਖੇਰਾ।

ਰਾਖੀ ਹਿੰਦੂਨ ਕੀ ਵਡਿਆਈ।
ਭਯੋ ਧਰਮ ਥਿਰ ਕਯੋ ਹੂੰ ਨ ਜਾਈ।
ਪੰਥ ਖਾਲਸਾ ਉਤਪਤ ਹੋਵਾ।
ਤੁਰਕ ਪ੍ਰਤਾਪ ਉਲਟ ਬਚ ਖੋਵਾ।
ਇਹ ਤੁਮ ਕਹਹੁ ਭਲੀ ਕਿ ਬੁਰੀ।
ਸੁਨਤ ਕੌਲ ਤਬ ਤੂਸ਼ਨ ਧਰੀ।
ਪਰੀਏ ਪੂਰਬ ਸਭ ਰਿਦੈ ਬਿਚਾਰਿਓ।
ਇਨ ਜਥਾਰਥ ਵਾਕ ਉਚਾਰਿਓ।
ਪਰਉਪਕਾਰ ਹੋਤ ਕ੍ਰਿਤ ਐਸੇ।
ਕਉਨ ਸਹੈ ਸੰਕਣ ਇਮ ਕੈਸੇ।
ਸਬ ਸੁਤ ਹਰਨ ਸਮਾਜ ਲੁਟਾਵਨ।
ਕਉਨ ਕਰੈ ਏਤੋ ਦੁਖ ਪਾਵਨ।
ਏਹ ਤ੍ਰਬੀਰ ਧੀਰ ਬਡ ਭਾਰੀ।
ਦੇ ਸਣਬੰਸੁ ਪ੍ਰੀਤ ਨਹਿ ਹਾਰੀ।
ਤੁਰਕ ਕੌਮ ਕੀ ਜੜ੍ਹ ਉਖਾਰੀ।
ਜਿਨ ਪਾਤਿਸ਼ਹਿਤ ਜਗਤ ਸੰਭਾਰੀ।
ਇਨ ਕੀ ਕ੍ਰਿਤ ਸੁ ਇਨ ਹੂੰ ਬਨੈ।
ਧੰਨ ਹੋਇ ਜਗ ਮਹਿ ਇਨ ਭਨੈ।

*(ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੫)*

ਉਪ੍ਰੋਕਤ ਵਾਰਤਾ ਨੂੰ ਫ਼ਰੀਦਕੋਟੀ ਬੀੜ ਦੇ ਅਰਥ ਕਰਤਾ, ਮਹਾਨ ਵਿਦਵਾਨ, ਤਖ਼ਤ ਪਟਨਾ ਸਾਹਿਬ ਦੇ ਮਹੰਤ ਸੁਮੇਰ ਸਿੰਘ ਜੀ ਮਹਾਰਾਜ, ਇਸ ਤਰ੍ਹਾਂ ਲਿਖਦੇ ਹਨ ਕਿ ਸੋਢੀ ਕੌਲ ਜੀ ਨੇ ਪ੍ਰਸ਼ਨ ਕੀਤਾ ਕਿ ਹਜ਼ੂਰ ਰਾਮ ਰਾਇ ਨੇ ਇਕ ਪਦ ਹੀ ਪਲਟਾਇਆ ਸੀ ਉਸ ਦਾ ਬੰਸ ਵੀ ਗੁਰੂ ਘਰ ਤੋਂ ਦੂਰ ਕੀਤਾ ਗਿਆ ਸੀ, ਆਪ ਨੇ ਸਮੇਤ ਅਰਥ ਸਾਰੀ ਤੁਕ ਪਲਟਾ ਦਿੱਤੀ ਹੈ। ਇਸ ਦਾ ਕੀ ਕਾਰਨ ਹੈ? ਆਪ ਕਿਸ ਦੰਡ ਦੇ ਭਾਗੀ ਹੋਵੋਗੇ:

**ਬਚਨ ਭਯੋ ਸੁਨ ਤਾਤ ਸਯਾਨਾ। ਕਰਿਉ ਪ੍ਰਸ਼ਨ ਭਲ ਸਮਾਂ ਪਛਾਨਾ।**
**ਰਾਮ ਰਾਇ ਕਰ ਪਾਤਸ਼ਾਹ ਹਿਤ। ਮਿਥਯਾ ਕਹਯੋ ਰੋਸਧਰ ਡਰ ਚਿਤ।**
**ਤਾਂ ਤੇ ਤਯਾਗਨੀਯ ਸੋ ਭਯੋ। ਅਰ ਹਮਰੋ ਸੁ ਬਚਨ ਇਮ ਅਯੋ।**

|| ਦੋਹਰਾ ||

ਚਾਰ ਪੁਤ੍ਰ ਸਰਬੰਸ ਧਨ, ਜਨ ਗਨ ਕੋਸ ਪ੍ਰਮਾਨ।
ਸਭ ਤਜ ਤੁਕ ਪਲਟਨ ਕਰੀ, ਪਲਟਨ ਜੋਗ ਪਛਾਨ।
ਗੁਰੂ ਨਾਨਕ ਬਰਦਾਨ ਦੀਆ, ਬਾਬਰ ਤੇਜ ਨਿਧਾਨ।
ਹਮ ਤਾ ਕੀ ਜਰੁ ਨਾਸ ਕਰ, ਪਲਟੀ ਤੁਕ ਪਹਿਚਾਨ।

*(ਸ੍ਰੀ ਗੁਰ ਪ੍ਰੇਮ ਪ੍ਰਕਾਸ਼, ਪੰਨਾ ੫੭੬, ਕ੍ਰਿਤ ਮਹੰਤ ਸੁਮੇਰ ਸਿੰਘ, ਪਟਨਾ ਸਾਹਿਬ)*

ਇਸ ਤੋਂ ਇਲਾਵਾ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਸੁਰਗੀਯ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਇਸ ਵਾਰਤਾ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ। ਯਥਾ :

ਡੇਰਾ ਕਰਕੇ ਗੁਰੂ ਜੀ ਨਹਾਣ ਲਗੇ,
ਨੀਲੀ ਲਾਹ ਪੁਸ਼ਾਕ ਰਖਾ ਲਈ ਨੇ।
ਕੌਲ ਚਿੱਟੀ ਪੋਸ਼ਾਕ ਲਿਆ ਰਖੀ,
ਨੀਲੀ ਆਖ ਕੇ ਏਹ ਉਠਾ ਲਈ ਨੇ।
ਇਹ ਤਾ ਸਤਿਗੁਰੋ ਤੁਹਾਨੂੰ ਫਬਦੀ ਨਹੀਂ,
ਚਿੱਟੀ ਪਹਨ ਲਉ ਅਰਜ਼ ਸੁਣਾ ਲਈ ਨੇ।
ਉਹਦਾ ਵੇਖ ਪ੍ਰੇਮ ਕਰਤਾਰ ਸਿੰਘਾ,
ਚੱਕ ਉਹ ਪੋਸ਼ਾਕ ਚਾ ਪਾ ਲਈ ਨੇ।
ਕੇਸ ਹਰੇ ਕਰ ਕੇ ਚੋਜੀ ਸਤਿਗੁਰੂ ਜੀ,
ਚੱਲ ਪਾਸ ਅੰਗੀਠੇ ਦੇ ਆਵਦੇ ਨੇ।
ਲੀਰਾਂ ਕਰ ਨੀਲੀ ਪੋਸ਼ਾਕ ਦੀਆਂ,
ਵਿਚ ਅੱਗ ਦੇ ਪਾ ਜਲਾਵਦੇ ਨੇ।
ਨਾਲੇ ਫੂਕਦੇ ਜਾਂਦੇ ਪੋਸ਼ਾਕ ਤਾਈ,
ਨਾਲੇ ਤੁਕ ਏਹ ਪੜ ਸੁਨਾਵਦੇ ਨੇ।

ਯਥਾ : ਨੀਲ ਬਸਤ੍ਰ ਲੈ ਕਪੜੇ ਫਾੜੇ
ਤੁਰਕ ਪਠਾਣੀ ਅਮਲ ਗਿਆ।
ਸੁਣ ਕੌਲ ਜੀ ਨੇ ਅੱਗੋ ਟੋਕ ਕੀਤੀ,
ਸਬਦ ਉਲਟਨੇ ਕਿਸ ਤਰਾਂ ਭਾਂਵਦੇ ਨੇ।
ਰਾਮ ਰਾਇ ਨੇ ਤੁਕ ਉਲਟਾਈ ਹੈ ਸੀ,
ਗੁਰੂ ਉਸ ਨੂੰ ਮੁਖ ਨਾ ਲਾਂਵਦੇ ਨੇ।

ਤੁਸਾ 'ਪਹਰੇ' ਦੇ ਥਾਂ 'ਫਾੜੇ' ਆਖਿਆ ਏ,
'ਗਯਾ' ਕੀਆ ਵੀ ਉਲਟ ਦਿਸਾਂਵਦੇ ਨੇ।
ਸਬਦ ਉਲਟਿਆ ਵਾਰ ਪ੍ਰਵਾਰ ਸਾਰਾ,
ਕਲਗੀਧਰ ਜੀ ਮੁਖੋਂ ਫੁਰਮਾਂਵਦੇ ਨੇ।
ਸਬਦ ਉਲਟੇ ਬਿਨਾ ਕਰਤਾਰ ਸਿੰਘਾ,
ਕਾਬੂ ਤੁਰਕ ਨ ਕਿਸੇ ਦੇ ਆਂਵਦੇ ਨੇ।

*(ਦਸਮੇਸ਼ ਪ੍ਰਕਾਸ਼, ਨਾਵਾਂ ਛੰਦ, ਪੰਨਾ ੪੪੯)*

ਇਸ ਘਟਨਾ ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਨਾਭਾ, ਜਿਨ੍ਹਾਂ ਨੂੰ 'ਗ੍ਰੇਟ ਸਿਖ ਰਾਇਟਰ' ਕਿਹਾ ਜਾਂਦਾ ਹੈ, ਉਹ ਇਸ ਤਰ੍ਹਾਂ ਕਰਦੇ ਹਨ:

"ਪ੍ਰਿਥੀ ਚੰਦ ਦੀ ਵੰਸ਼ ਵਿਚ ਹੋਣ ਵਾਲੇ ਸੋਢੀ ਕੌਲ ਸਾਹਿਬ, ਜੋ ਢਿਲਵਾਂ ਗ੍ਰਾਮ ਦੇ ਵਸਨੀਕ ਸਨ, ਜਦੋਂ ਦਸਮੇਸ਼ ਜੀ ਮਾਛੀਵਾੜੇ ਤੋਂ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ, ਤਦ ਇਹਨਾਂ ਨੇ ਘੋੜੇ ਤੇ ਸਫ਼ੈਦ ਪੁਸ਼ਾਕ ਹਾਜ਼ਰ ਕੀਤੀ। ਕਲਗੀਧਰ ਨੇ ਚਿੱਟੇ ਬਸਤ੍ਰ ਪਹਿਨ ਕੇ ਨੀਲੇ ਬਸਤ੍ਰ ਪਾੜ ਕੇ ਇਹ ਤੁਕ ਪੜਦੇ ਹੋਏ 'ਨੀਲ ਵਸਤ੍ਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ' ਅਗਨੀ ਵਿਚ, ਭਸਮ ਕਰ ਦਿੱਤੇ।"

*(ਮਹਾਨ ਕੋਸ਼, ਐਡੀਸ਼ਨ ਦੂਜੀ, ਪੰਨਾ ੨੬੪-੬੫)*

ਇਕ ਗੱਲ ਯਾਦ ਰੱਖਣ ਵਾਲੀ ਹੈ ਕਿ ਸਿਖ ਇਤਿਹਾਸ ਵਿਚ ਕਈ ਘਟਨਾਵਾਂ ਐਸੀਆਂ ਹਨਂ, ਜਿਥੇ ਇਤਿਹਾਸਕਾਰਾਂ ਦੇ ਬੜੇ-ਬੜੇ ਮੱਤਭੇਦ ਹਨ। ਇਥੋਂ ਤਕ ਕਿ ਸੰਨ, ਸੰਮਤਾਂ ਤੇ ਦਿਨਾਂ, ਵਾਰਾਂ ਦੇ ਵੀ। ਪਰ ਦੋ ਘਟਨਾਵਾਂ ਇਕ ਦੇਵੀ ਪੂਜਨ ਤੇ ਦੂਜਾ ਗੁਰੂ ਜੀ ਵਲੋਂ ਨੀਲੇ ਬਸਤ੍ਰ ਸਾੜ ਕੇ ਨੀਲੇ ਰੰਗ ਦਾ ਖੰਡਨ ਕਰਨਾ। ਇਸ ਬਾਰੇ ਸਾਰੇ ਇਤਿਹਾਸਕਾਰ ਇਕ ਰਾਏ ਰੱਖਦੇ ਹਨ। ਪਰ ਕੀ ਕਿਹਾ ਜਾਏ ਉਹਨਾਂ ਨੂੰ, ਜੋ ਤਾਕਤ ਦੇ ਨਸ਼ੇ ਵਿਚ ਆ ਕੇ ਦਸਮ ਗੁਰੂ ਜੀ ਵਲੋਂ ਨੀਲੇ ਬਸਤ੍ਰਾਂ ਦਾ ਖੰਡਨ ਕਰਨ 'ਤੇ ਵੀ ਇਸ ਕਲਿਜੁਗੀ ਰੰਗ ਨੂੰ ਸਿੱਖਾਂ ਦਾ ਨਿਸ਼ਾਨ ਰੂਪ ਜਾਣ ਕੇ ਵਰਤਦੇ ਹਨ। ਅਤੇ ਅਨੇਕਾਂ ਹੋਰਨਾਂ ਨੂੰ ਵੀ ਇਸ ਪਾਪ ਦਾ ਭਾਗੀ ਬਣਾਉਂਦੇ ਹਨ।

ਸ਼ਾਸਤਰਾਂ-ਵੇਦਾਂ ਆਦਿ ਵਿਚ ਨੀਲੇ-ਕਾਲੇ ਨੂੰ ਅਪਵਿੱਤਰ, ਪਾਪ ਅਤੇ ਦੁੱਖਾਂ ਦੀ ਉਤਪੱਤੀ ਦਾ ਕਾਰਣ ਮੰਨਿਆ ਹੈ। ਨੀਲਾ ਕਾਲਾ ਰੰਗ ਮਨ ਨੂੰ ਦੂਸ਼ਿਤ ਕਰਨ ਵਾਲਾ ਅਤੇ ਅਧਿਆਤਮਿਕ ਮਾਰਗ ਤੋਂ ਭਟਕਾਉਣ ਵਾਲਾ ਹੈ। ਵਰਤਮਾਨ ਕਲਿਜੁਗ ਵਿਚ ਲੋਕ ਨਾ ਤੇ ਵੇਦਾਂ ਸ਼ਾਸਤਰਾਂ ਦਾ ਅਧਿਐਨ ਕਰਦੇ ਹਨ ਤੇ ਨਾ ਹੀ ਵਿਸ਼ਵਾਸ। ਇਹਨਾਂ 'ਤੇ ਅਮਲ ਕਰਨਾ ਤੇ ਬਹੁਤ ਦੂਰ

ਦੀ ਗੱਲ ਹੈ। ਗੁਰਬਾਣੀ ਵਿਚ ਵੀ ਆਇਆ ਹੈ ਕਿ ਕਲਿਜੁਗ ਦੇ ਮਨੁੱਖ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਕਹਿਣਗੇ। ਤਾਂ ਹੀ ਗੁਰਮਤਿ ਨੂੰ ਮਨਮੱਤ ਅਤੇ ਮਨਮੱਤ ਨੂੰ ਗੁਰਮਤਿ ਕਹਿ ਕੇ ਪ੍ਰਚਾਰਿਆ ਜਾਂਦਾ ਹੈ।

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥**
**ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥**
**ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥** *(ਪੰਨਾ ੨੨੯)*

ਪ੍ਰਸਿੱਧ ਵਿਦਵਾਨ ਜਯਦਿਆਲ ਗੋਯਨਦਕਾ ਜੀ ਆਧੁਨਿਕਤਾ ਮਿੱਲ ਅਤੇ ਨੀਲ ਦੀਆਂ ਹਾਨੀਆਂ ਲੇਖ ਵਿਚ ਲਿਖਦੇ ਹਨ:

> "ਵਰਤਮਾਨ ਵਿਚ ਖੰਡ ਨੂੰ ਚਮਕਦਾਰ ਅਤੇ ਚਿੱਟੀ ਬਣਾਨ ਲਈ ਉਸ ਵਿਚ ਨੀਲ ਪਾਈ ਜਾਂਦੀ ਹੈ। ਹੱਥ ਤੋਂ ਬਣੀਆਂ ਚੀਜ਼ਾਂ ਦੇ ਨਿਰਮਾਣ ਵਿਚ ਜਿੰਨ੍ਹੀ ਧਾਰਮਿਕ ਭਾਵਨਾ ਰਹਿੰਦੀ ਹੈ ਉਨੀਂ ਕਾਰਖ਼ਾਨਿਆਂ ਦੇ ਕੰਮ ਵਿਚ ਨਹੀਂ ਰਹਿੰਦੀ।"

ਸ਼ਾਇਦ ਇਹੋ ਕਾਰਨ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਸਮੇਂ ਸਿੱਖਾਂ ਵਾਸਤੇ ਮਿੱਲਾਂ ਦੀ ਖੰਡ ਦੀ ਮਨਾਹੀ ਸੀ। ਉਸ ਸਮੇਂ ਦੇਸੀ ਖੰਡ ਵਰਤੀ ਜਾਂਦੀ ਸੀ। ਇਹੀ ਕਾਰਣ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਪ੍ਰਗਟ ਹੋਣ 'ਤੇ ਉਸ ਦੇ ਸਵਾਗਤੀ ਛੰਦਾਂ ਵਿਚ ਨੀਲਧਾਰੀ (ਮੁਗ਼ਲਾਂ) ਦੇ ਨਾਸ਼ ਕਰਨ ਦੀ ਮੰਗ ਮੰਗੀ। ਭਾਰਤ ਵਰਸ਼ ਤਾਂ ਕੀ ਸਾਰੀ ਧਰਤੀ ਤੋਂ ਇਹਨਾਂ ਦੇ ਖ਼ਾਤਮੇ ਦੀ ਯਾਚਨਾ ਕੀਤੀ। ਅਤੇ ਕਿਹਾ ਕਿ ਐ ਜਗਤ ਜਨਨੀ! ਕ੍ਰਿਪਾ ਕਰੋ ਐਸਾ ਖ਼ਾਲਸਾ ਪੈਦਾ ਕਰੋ, ਜੋ ਇਹਨਾਂ ਨੀਲਧਾਰੀ ਮੁਗ਼ਲਾਂ ਨੂੰ ਖ਼ਤਮ ਕਰ ਦੇਵੇ। ਯਥਾ:

**ਸੁਣੋ ਤੁਮ ਭਵਾਨੀ ਹਮਨ ਕੀ ਪੁਕਾਰੇ।**
**ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ।**
**ਅਗਮ ਸੂਰਬੀਰੇ ਉਠਹਿ ਸਿੰਘ ਜੋਧਾ।**
**ਪਕੜ ਤੁਰਕ ਗਨ ਕਉ ਕਰੈ ਵੈ ਨਿਰੋਧਾ।**
**ਸਕਲ ਜਗਤ ਮੋ ਖਾਲਸਾ ਪੰਥ ਗਾਜੈ।**
**ਜਗੈ ਧਰਮ ਹਿੰਦੁਕ[1] ਤੁਰਕ ਦੁੰਦ ਭਾਜੈ॥**
**ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ।**
**ਜਗਹਿ ਸਿੰਘ ਜੋਧੇ ਧਰਹਿ[2] ਨੀਲ ਭੇਸਾ।**

---

੧. ਸਵੇਤਧਾਰੀ।
੨. ਅੱਗੋ ਧਰ ਲੈਣ, ਭਾਵ ਨੀਲ ਭੇਸ ਵਾਲੇ ਤੁਰਕਾਂ ਨੂੰ ਖ਼ਤਮ ਕਰ ਦੇਣ—ਭਾਈ ਕਾਨ੍ਹ ਸਿੰਘ।

**ਨ ਛਾਡਉ ਕਹੂੰ ਦੁਸ਼ਟ ਅਸੁਰਨ ਨਿਸ਼ਾਨੀ।**
**ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ।**
**ਛਤ੍ਰ ਧਾਰੀਅਨ ਕਉ ਕਰਹੁ ਵੇਗ ਨਾਸਾ।**
**ਆਪਨ ਦਾਸ ਕਾ ਦੇਖੀਅਹੁ ਤਬ ਤਮਾਸਾ।**

**॥ ਦੋਹਰਾ ॥**

**ਤਬ ਖੜਗ ਤਮਾਸਾ ਦੇਖੀਐ, ਹਰਿ ਦੁਰਗੇ ਅਬਿਨਾਸ।**
**ਪਕੜ ਤੇਗ ਦੁਸਟਨ[1], ਹਤੂੰ ਕਰਹੁ ਧਰਮ ਪ੍ਰਕਾਸ।**

ਇਹੀ ਕਾਰਨ ਸੀ ਕਿ ਗੁਰੂ ਜੀ ਨੇ ਆਪਣੇ ਖ਼ਾਲਸੇ ਨੂੰ ਇਥੋਂ ਤੱਕ ਬੰਦਸ਼ ਕੀਤੀ ਕਿ :

**ਮੇਰਾ ਸਿੱਖ ਤੋਰਕੀ ਫਾਰਸੀ ਨ ਪੜੈ।**
**ਚਾਕਰੀ ਤੁਰਕ ਕੀ ਨ ਕਰੈ।**
**ਤੁਰਕ ਕਉ ਮਾਥਾ ਕਬਹੂੰ ਨ ਝੁਕਾਏ।**
**ਤੁਰਕ ਸੰਗ ਬੈਠੇ ਨ ਖਾਏ।**

ਕਿਉਂ ?

**ਤੁਰਕ ਸੰਗ ਤੇ ਨਾਸੈ ਧਰਮ।**
**ਪੇਖਨ, ਬੋਲਨ, ਸਪਰਸ਼ ਅਧਰਮ॥**

*(ਸੂਰਜ ਬੰਸੀ ਖ਼ਾਲਸਾ ਰਚਿਤ, ਸੰਪੂਰਨ ਸਿੰਘ ਜੀ ਨਿਹੰਗ)*

ਤਾਂ ਹੀ ਗੁਰੂ ਜੀ ਨੇ ਕਿਹਾ ਸੀ :

**ਕਲਿਜੁਗ ਮੈਂ ਸਤਿਜੁਗ ਵਰਤਾਊ।**
**ਤਬੀ ਬਾਰ੍ਹਵਾਂ ਬਪ ਕਹਾਊ।**
**ਕਲਿ ਜੁਗਤੇ ਸਤਿਜੁਗ ਕਰ ਠਾਣੋਂ।**
**ਤਬੀ ਬਾਰ੍ਹਵਾਂ ਬਪ ਪਹਚਾਨੋਂ।** *(ਗੁਰਿੰਡਨਾਮਾ, ਪਾ: ੧੦)*

ਕਲਿਜੁਗ ਅਤੇ ਸਤਿਜੁਗ ਦਾ ਨਿਰਣਾ ਕਰਦੇ ਸਤਿਗੁਰੂ ਜੀ ਪਾਰਸਨਾਥ ਦੇ ਅਵਤਾਰ ਵਿਚ ਗਿਆਨ ਵਿਵੇਕ ਦੀਆਂ ਫ਼ੌਜਾਂ, ਰੱਥਾਂ, ਝੰਡਿਆਂ, ਘੋੜਿਆਂ ਅਤੇ ਸੈਨਾ ਦੇ ਬਸਤਰਾਂ ਆਦਿ ਦਾ ਚਿੱਟਾ ਹੋਣਾ ਅਤੇ ਅਵਿਵੇਕ (ਅਗਿਆਨ) ਦੇ ਘੋੜਿਆਂ, ਸੈਨਿਕਾਂ ਦੇ ਬਸਤਰਾਂ, ਰੱਥਾਂ 'ਤੇ ਝੰਡਿਆਂ ਆਦਿ ਦਾ ਕਾਲਾ

---

੧. ਨੀਲਧਾਰੀ ਤੁਰਕਾਂ ਨੂੰ।

ਰੰਗ ਲਿਖਦੇ ਹਨ। ਯਥਾ :

**॥ ਛਪੈ ਛੰਦ ॥**

**ਰਣ ਤੁਰੰਗ ਸਿਤ ਅਸਿਤ, ਅਸਿਤ ਸਿਤ ਧੁਜਾ ਬਿਰਾਜਤ ॥**
**ਅਸਿਤਾਸਤ ਤਿਹ ਬਸਤ੍ਰ ਨਿਰਖਸੁਰ ਨਰ ਮੁਨਿ ਲਾਜਤ ॥**
**ਅਸਿਤ ਸੇਤ ਸਾਰਥੀ ਅਸਿਤ ਸੇਤ ਸਜਿਓ ਰਥਾਬੰਰ ॥**

*(ਦਸਮ ਗ੍ਰੰਥ, ਪੰਨਾ ੬੯੪)*

ਉਪ੍ਰੋਕਤ ਚਿਤਰ ਗੁਰੂ ਜੀ ਨੇ ਉਸ ਸਮੇਂ ਦਾ ਪੇਸ਼ ਕੀਤਾ ਹੈ, ਜਦ ਵਿਵੇਕ, ਅਵਿਵੇਕ, ਗਿਆਨ ਅਗਿਆਨ ਦੋਵੇਂ ਆਪਣੇ ਆਪਣੇ ਸਤਿਜੁਗੀ ਤੇ ਕਲਿਜੁਗੀ ਕਾਲੇ ਚਿੱਟੇ ਰੰਗਾਂ ਸਣੇ ਰਣ-ਖੇਤਰ ਵਿਚ ਆਉਂਦੇ ਹਨ।

## ਅਗਿਆਨ ਦਾ ਸਰੂਪ

**ਅਤਿ ਸਿਆਮ ਸਰੂਪ ਕਰੂਪ ਤਨੰ ॥ ਉਪਜੰ ਅਗਿਆਨ ਵਿਲਕ ਮਨੰ ॥**
**ਅੰਗ ਅੰਗਨਿ ਨੰਗ ਬਸਤ੍ਰਨ ਬਲਕਲ ਪ੍ਰਾਤ ॥**
**ਦੁਸ਼ਟ ਰੂਪ ਦਰਿਦ੍ਰ ਧਾਮ ਸੁਬਾਣ ਸਾਧੇ ਸਾਤ ॥**
**ਧਰੇ ਛੀਨ ਬਸਤ੍ਰੰ ਮਲੀਨ ਦਰਿੱਦ੍ਰੀ ॥ ਧੁਜਾ ਫਾਟ ਬਸੰਤ੍ਰ ਸੁਧਾਰੇ ਉਪਦ੍ਰੀ ॥**
**ਮਹਾ ਸੂਰ ਚੋਰੀ ਕਰੋਰੀ ਸਮਾਨੰ ॥ ਲਸੈ ਤੇਜ ਐਸੋ ਲਜੈ ਦੇਖਿ ਸ੍ਵਾਨੰ ॥**

*(ਦਸਮ ਗ੍ਰੰਥ, ਪੰਨਾ ੬੯੪)*

**॥ ਮਛਿੰਦ੍ਰ ਬਾਚ ॥ ਪਾਰਸ ਨਾਥ ਸੋਂ ॥ ਛਪੈ ॥**

**ਅਸਿਤ[1] ਬਰਣ ਅਬਿਬੇਕ ਅਸਿਤ ਬਾਜੀ ਰਥ ਸੋਭਤ ॥**
**ਅਸਿਤ ਬਸਤ੍ਰ ਤਿਹ ਅੰਗ ਨਿਰਖ ਨਾਰੀ ਨਰ ਲੋਭਤ ॥**
**ਅਸਿਤ ਸਾਰਥੀ ਅਗ੍ਰ ਅਸਿਤ ਆਭਰਣ ਰਥੋਤਮ ॥**
**ਅਸਿਤ ਧਨਖ ਕਰ ਅਸਿਤ ਧੁਜਾ ਜਾਨਤ ਪ੍ਰਖੋਤਮ ॥**
**ਏਹ ਛਬਿ ਨਰੇਸ਼ ਅਬਿਬੇਕ ਨ੍ਰਿਪ ਜਗਤ ਜਯੰ ਕਰ ਮਾਨੀਐ ॥**
**ਘਨ ਜਿੱਤ ਜਾਸ ਕਹ ਨਾ ਤਜੋ ਕ੍ਰਿਸ਼ਨ ਰੂਪ ਤਿਹ ਜਾਨੀਐ ॥**
**ਧੂਮਰ ਬਰਣ ਅਉ ਧੂਮਰ ਨੈਨ ਸੁਸਾਤ ਧੂਮ ਜੁਆਲ ॥**
**ਛੀਨ ਬਸਤ੍ਰ ਧਰੈ ਸਭੇ ਤਨ ਕ੍ਰੂਰ ਬਰਣ ਕਰਾਲ ॥**

*(ਦਸਮ ਗ੍ਰੰਥ, ਪੰਨਾ ੬੯੯)*

ਅੱਗੇ ਵਿਵੇਕ (ਗਿਆਨ) ਦਾ ਚਿਤਰ ਗੁਰੂ ਜੀ ਇਸ ਤਰ੍ਹਾਂ ਪੇਸ਼

---

੧. ਕਾਲਾ।

ਕਰਦੇ ਹਨ:

**ਸੇਤ ਛਤ੍ਰ ਸਿਰ ਧਰੇ ਸੇਤ ਬਾਜੀ ਹਥ ਰਾਜਤ॥**
**ਸੇਤ ਸ਼ਸਤ੍ਰ ਤਨ ਸਜੇ ਨਿਰਖਿ ਸੁਰ ਨਰ ਭੂਮਿ ਭਾਜਤ॥**

*(ਦਸਮ ਗ੍ਰੰਥ, ਪੰਨਾ ੬੯੭)*

**ਛਪਯ ਛੰਦ॥**

**ਚੰਮਰ ਚਾਰ ੳਰ ਢੁਰਤ ਸੁੰਦਰ ਛਬਿ ਪਾਵਤ॥**
**ਸੇਤ ਬਸਤ੍ਰ ਅਰੁ ਬਾਜ ਸ਼ਸਤ੍ਰਣ ਛਬਿ ਪਾਵਤ**
**ਅਤਿ ਪਵਿਤ੍ਰ ਅਵਿਕਾਰ ਅਚਲ ਅਨਖੰਡ ਅਕਟ ਭਟ॥**

*(ਦਸਮ ਗ੍ਰੰਥ, ਪੰਨਾ ੬੯੯)*

ਉਪ੍ਰੋਕਤ ਦਸਵੇਂ ਗੁਰੂ ਜੀ ਦੇ ਮੁਖਵਾਕਾਂ ਤੋਂ ਸਪੱਸ਼ਟ ਹੈ ਕਿ ਗੁਰੂ ਨੇ ਨੀਲੇ ਕਾਲੇ ਬਸਤਰ ਕੀ ਪਹਿਨਣੇ ਸਨ, ਉਹਨਾਂ ਤਾਂ ਕਦੇ ਇਹਨਾਂ ਤੁਰਕੀ ਅਤੇ ਛਨੀ ਰੰਗਾਂ 'ਤੇ ਸ਼ਰਧਾ ਭਾਵਨਾ ਵੀ ਨਹੀਂ ਕੀਤੀ ਸੀ। ਹੁਣ ਬੁੱਧੀਜੀਵੀ ਸੋਚਣ ਕਿ ਦਸਵੇਂ ਗੁਰੂ ਜੀ ਵਿਵੇਕੀ (ਗਿਆਨਵਾਨ) ਪੁਰਸ਼ ਸਨ ਜਾਂ ਅਵਿਵੇਕੀ (ਅਗਿਆਨੀ) ਪੁਰਸ਼? ਅਤੇ ਖ਼ਾਲਸੇ ਨੂੰ ਕੀ ਬਣਨਾ ਚਾਹੀਦਾ ਹੈ? ਜੇ ਖ਼ਾਲਸੇ ਦੇ ਬਸਤਰ ਨੀਲੇ ਕਾਲੇ ਹੁੰਦੇ ਤਾਂ ਗੁਰੂ ਜੀ ਕਦੇ ਵੀ ਔਰੰਗਜ਼ੇਬ ਨੂੰ ਇਸ ਤਰ੍ਹਾਂ ਨਾ ਲਿਖਦੇ ਕਿ ਐ! ਔਰੰਗਜ਼ੇਬ ਕਾਹਦੀ ਮਰਦਾਨਗੀ/ਹੈ ਤੇਰੀ ਮੇਰੇ ਚਾਲੀ ਸਿੱਖਾਂ 'ਤੇ ਤੇਰੇ ਦਸ ਹਜ਼ਾਰ ਮੱਖੀ ਰੰਗੇ ਕਾਲੇ ਪੋਸ਼ਧਾਰੀਆਂ ਨੇ ਹਮਲਾ ਕੀਤਾ। ਯਥਾ:

**ਬਰੰਗੇ ਮਗਸ ਸਯਾਹ ਪੋਸ਼ ਆਮਦਮ॥**
**ਬਯਕ ਬਾਰਗੀ ਦਰ ਖ਼ਰੋਸ਼ ਆਮਦੰਦ॥੨੨॥**

*(ਦਸਮ ਗ੍ਰੰਥ, ਪੰਨਾ ੧੩੯੦)*

ਦਸਵੇਂ ਗੁਰੂ ਤੋਂ ਪਿੱਛੋਂ, ਗਿਆਰ੍ਹਵੇਂ ਸਤਿਗੁਰੂ ਬਾਲਕ ਸਿੰਘ ਜੀ, ਨਾਨਕ ਗੱਦੀ ਦੇ ਮਾਲਿਕ ਬਣੇ। ਉਹ ਤਾਂ ਇਕ ਤਰ੍ਹਾਂ ਗੁਪਤ ਰੂਪ ਵਿਚ ਹੀ ਰਹੇ ('ਗੋਇ ਰਾਖੀ ਘਟ ਦੀਪ ਅਜ ਮਤ ਸਜ ਮਤ' ਦੇ ਅਨੁਸਾਰ)। ਪਰ ਹਰ ਪੱਖੋਂ ਦਸਵੇਂ ਗੁਰੂ ਜੀ ਦੇ ਪੂਰਨ ਅਨੁਸਾਰੀ ਰਹੇ। ਅਤੇ ਪਹਿਲੇ ਗੁਰੂਆਂ ਦੀ ਮਰਯਾਦਾ ਨੂੰ ਦ੍ਰਿੜ੍ਹਤਾ ਨਾਲ ਨਿਭਾਇਆ। ਕਿਉਂਕਿ ਉਹਨਾਂ ਨੂੰ ਅਕਾਲੀ ਹੁਕਮ ਹੋਇਆ ਸੀ (ਦਸਮ ਗੁਰੂ ਕੀ ਰਸਮ ਬਢਾਵੋ ਜਗ)। ਇਹਨਾਂ ਪਿੱਛੋਂ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ ਗੁਰੂ ਨਾਨਕ ਤਖ਼ਤ ਦੇ ਵਾਰਿਸ ਹੋਏ। ਜਿਨ੍ਹਾਂ ਦਾ ਸੌ ਵਰਗਾ ਇਕੋ ਹੀ ਤਾਕੀਦੀ ਹੁਕਮ ਹੈ ਕਿ "ਨੀਲਾ-ਕਾਲਾ ਨਹੀਂ ਪਹਿਨਣਾ! ਇਸ ਨਾਲ ਮੱਤ ਮਾਰੀ ਜਾਂਦੀ ਹੈ। ਹੁਣ ਨਿਹੰਗ ਕਾਲੀ ਪੋਸ਼ ਵਾਲੇ ਐਵੇਂ

ਭੂਤਰੇ ਫਿਰਦੇ ਹੈਂ। ਭਾਈ ਨੀਲਾ ਨਹੀਂ ਕਿਸੇ ਨੇ ਪਹਿਰਨਾ। ਜੋ ਪਹਿਰਨ ਉਸਦੀ ਮੱਤ ਮਾਰੀ ਜਾਏਗੀ। ਗੁਰੂ ਜੀ ਨੇ ਤਾਂ ਫੂਕ ਦਿੱਤਾ ਸੀ। ਹੋਰ ਨੀਲਾ ਵੀ ਮਲੇਛਾਂ ਦਾ ਬਾਣਾ ਹੈ। ਨਿਹੰਗਾਂ ਦੀ ਵੀ ਬੁੱਧ ਨੀਲੇ ਨੇ ਮਾਰ ਲਈ ਹੈ। ਜੇ ਕੋਈ ਆਖੇ ਕਿਸ ਦੀ, ਪਹਿਲੇ ਤਾਂ ਨੈਣਾ ਸਿੰਘ ਵਿਵੇਕੀ ਸੇ। ਚੂਹੜੀ ਵਰਤ ਲਈ। ਫਿਰ ਕੱਕੜੀਂ ਖਰਬੂਜੇ ਲੈਣ ਲੱਗੇ। ਨਾਲੇ ਰਾਈ ਕੋ ਮਾਰਾ ਆਪ ਮਰੇ, ਫਿਰ ਆਪਸ ਮੇਂ ਮੂਏ।" (ਹੁਕਮਨਾਮਾ ਪਾ: ੧੨ਵੀਂ) ਪੰਥ ਪ੍ਰਕਾਸ਼ ਵਿਚ ਲਿਖਿਆ ਹੈ:

**ਧਾਰ ਹੈ ਨ ਕੂਕਾ ਕੋਊ ਨੀਲ ਰੰਗ ਅੰਗ ਨੀਲਾ ਸਿਰ ਪਾਉ**
**ਰਾਮ ਸਿੰਘ ਆਗੈ ਲਿਆ ਧਰਿਉ ॥**

*(ਬਿਸਰਾਮ ੫੮, ਪੰਥ ਪ੍ਰਕਾਸ਼)*

ਇਸ ਨੀਲ ਦਾ ਪ੍ਰਭਾਵ ਗੁਰੂ ਅਵਤਾਰਾਂ 'ਤੇ ਵੀ ਹੋਣੋਂ ਨਹੀਂ ਰਹਿੰਦਾ। ਦਸਵੇਂ ਗੁਰੂ ਜੀ ਨੂੰ ਜਦੋਂ ਪੁੱਛਿਆ ਕਿ ਗਰੀਬ ਨਿਵਾਜ਼ ਜੀ, ਆਪ ਜੀ ਤਾਂ

**ਹਮੂੰ ਮਰਦ ਬਾਯਦ ਸ਼ਵਦ ਸੁਖਨਵਰ ॥**
**ਨ ਸਿਕਮੇ ਦਿਗਰ ਦਰ ਦਹਾਨਿ ਦਿਗਰ ॥੫੫॥**

*(ਦਸਮ ਗ੍ਰੰਥ, ਪੰਨਾ ੧੩੯੧)*

**ਜਿਨਿ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥** *(੪੮੮)*

ਦੇ ਕਾਇਲ ਹੋ ਅਤੇ ਝੂਠ ਨੂੰ ਉੱਕਾ ਹੀ ਪਸੰਦ ਨਹੀਂ ਕਰਦੇ। ਪਰ ਆਪ ਜੀ ਨੇ ਝੂਠ ਕਿਉਂ ਬੋਲਿਆ ਸੀ, ਉੱਚ ਦੇ ਪੀਰ ਬਣਨ ਸਮੇਂ। ਨਾ ਤਾਂ ਆਪ ਉੱਚ ਦੇ ਪੀਰ ਸੋ ਤੇ ਨਾ ਹੀ ਆਪ ਨੇ ਦਾਇਮੀ ਰੋਜ਼ਾ ਹੀ ਕਦੇ ਰੱਖਿਆ ਹੈ। ਤਾਂ ਗੁਰੂ ਜੀ ਉੱਤਰ ਦਿੱਤਾ ਸੀ ਕਿ ਸਿੰਘੋ, ਇਹ ਸਾਰਾ ਨੀਲੇ ਬਾਣੇ ਦਾ ਪ੍ਰਭਾਵ ਦਾ ਕਾਰਨ ਸੀ, ਵਰਨਾ ਇਉਂ ਨਹੀਂ ਹੋ ਸਕਦਾ ਸੀ।

ਇਸੇ ਲਈ ਕੂਕੇ ਨੀਲੇ ਰੰਗ ਤੋਂ ਪ੍ਰਹੇਜ਼ ਕਰਦੇ ਹਨ। ਤਾਂ ਹੀ ਵਿਸ਼ਵ ਅੰਗਰੇਜ਼ੀ ਕੋਸ਼ ਵਿਚ ਨਾਮਧਾਰੀ (ਕੂਕੇ) ਸਿੰਘਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਮਲੀ ਤੇ ਅਸਲੀ ਹੋਣਾ ਇਹਨਾਂ ਸ਼ਬਦਾਂ ਨਾਲ ਵਰਣਨ ਕੀਤਾ ਹੈ:

"A notable example of this was furnished by the Kukas who professed to be ethically strict followers of Govind Singh."

ਇਸ ਦੀ ਪੁਸ਼ਟੀ ਨਿਰਮਲੇ ਮਹਾਤਮਾ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਵੀ ਇੰਜ ਕੀਤੀ ਹੈ:

**ਦਸਵੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ।**
**ਲਾਲਸਾ ਲਲਾਮ ਰਾਜ ਲੇਵੇ ਕੀ ਅਚੂਕੇ ਹੈਂ।**
**ਹੇਰੇ ਜੈਸੇ ਲਖਣ ਹੈਂ ਟੇਰੇ ਤੈਸੇ ਗਿਆਨ ਸਿੰਘ।**
**ਐਸੇ ਪ੍ਰਸਿੱਧ ਹੀ ਅਬਿਧ ਸਿਖ ਕੂਕੇ ਹੈਂ।**

*(ਪੰਥ ਪ੍ਰਕਾਸ਼, ਉਤ੍ਰਾਰਧ, ਬਿਸਰਾਮ ੫੮)*

ਨੀਲ ਬਾਰੇ ਇਹ ਵੀ ਦੱਸਿਆ ਜਾਂਦਾ ਹੈ ਕਿ ਨੀਲ ਨੂੰ ਨਿਖੇੜਨ ਲਈ ਇਸ ਵਿਚ ਗਊ ਦੀ ਰੱਤ ਜਾਂ ਇਹੋ ਜਿਹੀ ਹੋਰ ਕੋਈ ਵਸਤੂ ਜ਼ਰੂਰ ਪਾਈ ਜਾਂਦੀ ਹੈ। ਜਿਸ਼ ਕਰਕੇ ਨੀਲ ਨੂੰ ਅਪਵਿੱਤਰ ਮੰਨਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਕਥਨ ਹੈ ਕਿ ਸੰਨ ੧੯੩੪ ਵਿਚ ਗੁਰੂ ਨਾਨਕ ਨਾਮ ਲੇਵਾ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਉਸ ਸਮੇਂ ਭਾਈ ਮੋਹਨ ਸਿੰਘ ਵੈਦ ਤਰਨ ਤਾਰਨੀ ਨੇ ਦੱਸਆ ਸੀ ਕਿ ਜਦੋਂ ਉਨ੍ਹਾਂ ਨੇ ਹਿੰਦੀ ਵਿਚ ਗੁਰਬਾਣੀ ਪ੍ਰਚਾਰ ਹਿਤ ਆਦਿ ਬਾਣੀ ਦੀਆਂ ਬੀੜਾਂ ਛਪਾਈਆਂ ਤਾਂ ਜਿਲਦਸਾਜ਼ਾਂ ਨੇ ਉਨ੍ਹਾਂ ਦੀ ਜਾਣਕਾਰੀ ਬਿਨਾਂ, ਨੀਲੀ ਅਮਰੀ ਦੀਆਂ ਜਿਲਦਾਂ ਬੰਨ੍ਹ ਦਿੱਤੀਆਂ। ਜੋ ਮੁੜ ਉਖੜਵਾ ਕੇ ਬੰਨ੍ਹੀਆਂ ਗਈਆਂ ਸਨ।

ਉਪ੍ਰੋਕਤ ਵਾਰਤਾ ਤੋਂ ਪਤਾ ਲੱਗਦਾ ਹੈ ਕਿ ਕੂਕੇ ਹੀ ਨਹੀਂ, ਸਗੋਂ ਸਿਆਣੇ ਗ਼ੈਰ-ਨਾਮਧਾਰੀ ਸਿਖ ਵੀ ਨੀਲ ਤੋਂ ਪ੍ਰਹੇਜ਼ ਕਰਦੇ ਸਨ।

## ਸਿੰਘ ਸਭਾ ਦੇ ਕਾਰਕੁੰਨ

੫ ਮਾਘ, ਸੰਮਤ ੧੯੨੮ ਅਨੁਸਾਰ ੧੮ ਜਨਵਰੀ ੧੮੭੨ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬੰਗਾਲ ਰੈਗੂਲੇਸ਼ਨ ਨੰਬਰ ੩, ੧੮੧੮ ਦੇ ਤਹਿਤ ਦੇਸ਼ ਵਿਚ ਬਦ-ਅਮਨੀ ਫੈਲਾਉਣ ਦਾ ਝੂਠਾ ਦੋਸ਼ ਲਾ ਕੇ ਜਲਾਵਤਨ ਕੀਤਾ ਗਿਆ। ਇਥੇ ਯਾਦ ਰੱਖਣ ਵਾਲੀ ਗੱਲ ਹੈ ਕਿ ਸਤਿਗੁਰੂ ਜੀ ਦੇ ਪਿੱਛੋਂ ਕੂਕਿਆਂ ਉੱਤੇ ਦਮਨ ਚੱਕਰ ਚੱਲਿਆ। ਜਿਸ ਵਿਚ ਸਰਕਾਰ ਅਤੇ ਆਪਣੇ ਪਰਾਇਆਂ ਨੇ ਵੱਧ ਚੜ੍ਹ ਕੇ ਜੋ ਹਿੱਸਾ ਪਾਇਆ, ਉਹ ਕਹਿਣ ਕਥਨ ਤੋਂ ਬਾਹਰ ਹੈ ਜਾਂ ਇਉਂ ਕਹਿ ਲਵੋ :

**ਨਾ ਤੜਫਨੇ ਕੀ ਇਜਾਜ਼ਤ ਹੈ ਨਾ ਫ਼ਰਿਆਦ ਕੀ।**
**ਦਮ ਘੁਟ ਕੇ ਮਰ ਜਾਊਂ ਯਹ ਮਰਜ਼ੀ ਹੈ ਮੇਰੇ ਸੱਯਾਦ ਕੀ।**

ਜਦੋਂ ਕੂਕੇ ਤੋਪਾਂ ਅੱਗੇ ਹੱਸ ਹੱਸ ਕੇ ਸ਼ਹੀਦ ਹੋਏ ਤਾਂ ਉਨ੍ਹਾਂ ਦੀਆਂ ਹੱਡੀਆਂ, ਮਾਸ ਲੋਥੜੇ ਕਈ ਦਿਨ ਮੈਦਾਨ ਵਿਚ ਹੀ ਰੁਲਦੇ ਰਹੇ। ਕਿਸੇ ਨੇ

ਵੀ ਦਾਹ ਸਸਕਾਰ ਜਾਂ ਮੁੱਠ ਮਿੱਟੀ ਪਾ ਕੇ ਨਹੀਂ ਢੱਕੇ। ਉਨ੍ਹਾਂ ਦੀ ਗ਼ਾਇਬੀ ਆਵਾਜ਼ ਕਿਸੇ ਵਿਦਵਾਨ ਨੇ ਇਸ ਤਰ੍ਹਾਂ ਕਲਮਬੰਦ ਕੀਤੀ ਹੈ:

**ਸਾਡੀ ਮੜ੍ਹੀ ਗਰੀਬਾਂ ਦੀ ਹੈ**
**ਨਾ ਫੁੱਲ ਚੜ੍ਹਨ ਨਾ ਦੀਵੇ ਬਲਦੇ।**
**ਬੁਲਬੁਲ ਮਾਰੂ ਰਾਗ ਨਹੀਂ ਗਾਉਂਦੀ,**
**ਖੰਭ ਪਰਵਾਨੇ ਦੇ ਨਹੀਂ ਸੜਦੇ।**
**ਖੱਫਣ ਟਾਕੀ ਮਿਲੀ ਨਾ ਸਾਨੂੰ,**
**ਧਰਤੀ ਦੋ ਗਜ਼ ਵਿਹਲ ਨਾ ਦਿੱਤਾ।**
**ਵਾਹ ਵਾਹ ਵਾਯੂ ਸਦ ਬਲਿਹਾਰੇ,**
**ਸਾਨੂੰ ਸਿਰ ਆਪਣੇ ਚੁੱਕ ਲੀਤਾ।**

ਅੱਜ ਕੋਈ ਆਪਣੇ ਮੁਫ਼ਾਜ (ਲਾਭ) ਨੂੰ ਅੱਗੇ ਰੱਖ ਕੇ ਮਾਰਿਆ ਜਾਂਦਾ ਹੈ ਤਾਂ ਉਸ ਨੂੰ ਮਹਾਨ ਸ਼ਹੀਦ ਕਹਿ ਕੇ ਉਸ ਦੀ ਯਾਦ ਵਿਚ ਮੰਦਰ ਤੇ ਸ਼ਹੀਦੀ ਸਮਾਰਕ ਬਣਾਏ ਜਾਂਦੇ ਹਨ। ਪਰ ਉਦੋਂ ਸਫ਼ੈਦਧਾਰੀ ਸ਼ਹੀਦ ਕੂਕਿਆਂ ਦਾ ਕੀ ਬਣਿਆ ? ਨਿਮਨ ਪੜ੍ਹੋ:

**ਇੱਟ ਚੂਨੇ ਤੇ ਗਚ ਗਾਰੇ ਦੀ ਸਾਡੀ ਯਾਦ ਨਾ ਕੋਈ।**
**ਨ ਸਮਾਧ ਨ ਛਤਰੀ ਗੁੰਬਦ ਨ ਹੈ ਮੜ੍ਹੀ ਮਟੋਈ।**
**ਇਕੋ ਤਾਂਘ ਰਹੀ ਦਿਲ ਸਾਡੇ ਤੜਪ ਰਹੀ ਤੜਪਾਦੀ।**
**ਗੋਰੇਸ਼ਾਹੀ ਸਾਮਰਾਜ ਦੀ ਕਦ ਜੜ੍ਹ ਪੁੱਟੀ ਜਾਂਦੀ।**
**ਦਰਸ਼ਨ ਕਾਰਨ ਦੇਸ਼ ਸੇਵਕਾਂ, ਅਸਾਂ ਇਹ ਭੇਸ ਬਣਾਏ।**
**ਪਿਆਰਿਆਂ ਨੂੰ ਜੀ ਆਇਆਂ ਕਹੀਏ, ਹੱਡੀਆਂ ਫਰਸ਼ ਵਿਛਾਏ।**
**ਦੇਸ਼ ਆਜ਼ਾਦ ਹੋਵੇ ਕਦ ਸਾਡਾ, ਸਫਲ ਹੋਏ ਕੁਰਬਾਨੀ।**
**ਕਦੇ ਕਦਾਈਂ ਚੇਤੇ ਆਈਏ, ਏਹਾ ਜਗਤ ਨਿਸ਼ਾਨੀ।**

ਆਹ! ਇਹ ਹਾਲ ਹੋਇਆ ਸੀ ਚਿੱਟ ਕੱਪੜੀਏ ਕੂਕੇ ਸਿੱਖ ਸ਼ਹੀਦਾਂ ਦਾ। ਇਹ ਜ਼ੁਲਮ ਅੱਖੀਂ ਵੇਖ ਕੇ ਵੀ ਕਿਸੇ ਅਫ਼ਸੋਸ ਨਹੀਂ ਸੀ ਕੀਤਾ। ਅਖ਼ੀਰ ਕਰਦੇ ਵੀ ਕਿਉਂ ? ਅੰਗਰੇਜ਼ ਦੇ ਗ਼ੁਲਾਮ ਸਨ। ਜੇ ਕਿਤੇ ਭਾਰਤ ਦੀ ਇਕ ਨੁੱਕਰੇ ਬੰਗਾਲ ਦੇ ਸ਼ਹਿਰ ਕਲਕੱਤਾ ਵਿਚ ਉਰਦੂ ਅਖ਼ਬਾਰ (ਅੰਮ੍ਰਿਤ ਬਾਜ਼ਾਰ) ਨਾਮੀ ਦੇ ਸੰਪਾਦਕ ਸ੍ਰੀ ਬਾਬੂ ਮੋਤੀ ਰਾਮ ਜੀ ਘੋਸ਼ ਨੇ ਆਪਣੇ ਪੱਤਰ ਵਿਚ ਦੁੱਖ ਪ੍ਰਗਟ ਕਰਦਿਆਂ ਲਿਖਿਆ ਸੀ ਕਿ ਪੰਜਾਬ ਦੇ ਵਿਚ ਗੌਰਮਿੰਟ ਨੇ ਕੂਕਿਆਂ

ਨਾਲ ਬੜਾ ਭਾਰਾ ਜ਼ੁਲਮ ਕੀਤਾ ਹੈ। ਇਸ ਦਾ ਫਲ 'ਪ੍ਰੈਸ ਅਤੇ ਉਸ ਦਾ ਪੱਤਰ' ਜ਼ਬਤ ਕਰ ਕੇ ਕੁਝ ਮਹੀਨਿਆਂ ਦੀ ਜੇਲ੍ਹ ਯਾਤਰਾ ਕਰਨੀ ਪਈ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਜਲਪੋਤ ਸਮੁੰਦਰੀ ਜਹਾਜ਼ 'ਤੇ ਚੜ੍ਹਦੇ ਸਮੇਂ ਡਿਪਟੀ ਕਮਿਸ਼ਨਰ ਬੰਗਾਲ ਦੇ ਪੁੱਛਣ 'ਤੇ ਕਿਹਾ ਸੀ:

**ਗੱਲਾਂ ਦਿਲਾਂ ਦੀਆਂ ਦਿਲਾਂ ਦੇ ਵਿਚ ਰਹੀਆਂ,**
**ਸਭੇ ਪੂਰੀਆਂ ਕਰ ਦਿਖਾਉਣੀਆਂ ਨੇ।**
**ਤੁਸਾਂ ਕੱਢਿਆ ਮਾਘ ਦੇ ਵਿਚ ਮੈਨੂੰ,**
**ਮੈਂ ਤਾਂ ਹਾੜ ਮੁਸੀਬਤਾਂ ਪਾਉਣੀਆਂ ਨੇ।**

ਇਹ ਸਭ ਕੁਝ ਲਿਖਣ ਤੋਂ ਭਾਵ ਹੈ ਕਿ ਉਦੋਂ ਇਸ ਤਰ੍ਹਾਂ ਭਾਣਾ ਵਰਤਿਆ ਸੀ। ਜਿਸ ਨੂੰ ਖਿੜੇ ਮੱਥੇ ਸਫ਼ੈਦ ਬਸਤਰ ਧਾਰੀ ਕੂਕੇ ਸਿੱਖਾਂ ਨੇ ਝੱਲਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਤੋਂ ਬਾਅਦ ਅਗਲੇ ਸਾਲ ਸੰਮਤ ੧੯੭੩ ਵਿਚ "ਸਿੰਘ ਸਭਾ" ਨਾਮੀ ਸੁਸਾਇਟੀ ਦੀ ਕਾਇਮੀ ਹੋਈ। ਇਹ ਦੋ ਸਿੰਘ ਸਭਾਵਾਂ ਸਨ। ਇਕ ਦੇਸ਼ ਭਗਤ ਤੇ ਦੂਜੀ ਅੰਗਰੇਜ਼ ਭਗਤ। ਸਿੰਘ ਸਭਾਵਾਂ ਬਾਰੇ ਆਪਣੇ ਵੱਲੋਂ ਕੁਝ ਨਾ ਲਿਖਦਾ ਹੋਇਆ ਡਾ: ਦੇਵਿੰਦਰ ਜੀ ਦਾ ਲੇਖ ਪੇਸ਼ ਹੈ। ਉਹ ਹਿੰਦੀ ਵਿਚ ਲਿਖਦੇ ਹਨ:

### ਸਿੰਘ ਸਭਾ ਮੇਂ ਕੌਨ ਲੋਗ

ਇਨ ਨਾਮੋਂ ਕਾ ਉਲੇਖ ਕਰਨਾ ਇਸ ਲੀਏ ਜ਼ਰੂਰੀ ਹੈ ਕਿਉਂ ਕਿ ਬ੍ਰਿਟਿਸ਼ ਕੂਟ ਨੀਤੀ ਕੇ ਅਗਲੇ ਕਦਮ ਕੇ ਰੂਪ ਮੇਂ ਇਨ੍ਹੀਂ ਲੋਗੋਂ ਨੇ ੧-੧੦-੧੯੭੩ ਕੋ ਦੁਸ਼ਹਿਰੇ ਵਾਲੇ ਦਿਨ ਅੰਮ੍ਰਿਤਸਰ ਮੰਜੀ ਸਾਹਿਬ ਇਕੱਠੇ ਹੋ ਕਰ ਕੇ ਸਿੰਘ ਸਭਾ ਨਾਮ ਕੇ ਨਏ ਸੰਗਠਨ ਕੋ ਜਨਮ ਦੀਆ। ਇਸ ਅਵਸਰ ਪਰ ਪੁਜਾਰੀ, ਮਹੰਤ, ਗਿਆਨੀ, ਗ੍ਰੰਥੀ, ਨਿਰਮਲੇ, ਏਵੰਮ ਪ੍ਰਮੁਖ ਸਿਖ ਸਰਦਾਰ ਹੀ ਬੜੀ ਸੰਖਿਆ ਮੇਂ ਹਾਜ਼ਰ ਥੇ। ਯੇ ਏਕ ਮਹੱਤਵ-ਪੂਰਨ ਬਾਤ ਹੈ। ਚਾਰ ਤਖ਼ਤੋਂ ਔਰ ਮਾਨਯ ਇਤਿਹਾਸਕ ਗੁਰਦੁਆਰੋਂ ਸੇ ਇਸ ਲੀਏ ਸੰਸਥਾ ਦੇ ਪਕਸ਼ ਮੇਂ ਹੁਕਮਨਾਮੇ ਪ੍ਰਾਪਤ ਕੀਏ ਗਏ। ਸ੍ਰ. ਠਾਕੁਰ ਸਿੰਘ ਜੀ ਪਹਿਲੇ ਪ੍ਰਧਾਨ ਬਣੇ ਔਰ ਅੰਮ੍ਰਿਤਸਰ ਦੇ ਗਿਆਨੀ ਗਿਆਨ ਸਿੰਘ ਜੀ ਮੰਤਰੀ। ਔਰ ਕਪੂਰਥਲਾ ਕੇ ਕੁੰਵਰ ਬਿਕਰਮ ਸਿੰਘ ਏਵੰਮ ਬਾਬਾ ਖੇਮ ਸਿੰਘ ਜੀ ਬੇਦੀ ਆਦਿ ਪ੍ਰਮੁੱਖ ਸਿਖ ਨੇਤਾ। ਇਸ ਕੀ ਕਾਰਜ ਸੰਮਤੀ ਮੇਂ

ਰਖੇ ਗਏ। ਬ੍ਰਿਟਿਸ਼ ਸਰਕਾਰ ਕੇ ਪ੍ਰਤੀ ਪੂਰਨ ਨਿਸ਼ਠਾ ਸਿੰਘ ਸਭਾ ਕੀ ਸਦੱਸਿਅਤਾ ਕੇ ਲੀਏ ਪਹਿਲੀ ਸ਼ਰਤ ਥੀ। ਬ੍ਰਿਟਿਸ਼ ਸਰਕਾਰ ਕੇ ਪ੍ਰਤੀ ਆਲੋਚਕ ਭਾਵ ਰਖਨੇ ਵਾਲੋਂ ਕੇ ਲੀਏ ਸਿੰਘ ਸਭਾ ਕੀ ਸਦਸਿਅਤਾ ਕੇ ਲੀਏ ਸਿੰਘ ਸਭਾ ਕੇ ਦਰਵਾਜ਼ੇ ਬੰਦ ਥੇ। ਇਸੀ ਲੀਏ ਕਲਸੀਆ ਰਿਆਸਤ ਕੇ ਨਿਵਾਸੀ ਬਾਬਾ ਨਿਹਾਲ ਸਿੰਘ ਜੀ ਕੋ ਸਿੰਘ ਸਭਾ ਸੇ ਨਿਕਾਲ ਦੀਆ ਥਾ। ਕਿਉਂ ਕਿ ਉਨ੍ਹੋਂ ਨੇ 'ਖ਼ੁਰਸ਼ੀਦ-ਏ-ਖ਼ਾਲਸਾ' ਪੁਸਤਕ ਮੇਂ ਗੁਰੂ ਰਾਮ ਸਿੰਘ ਕੂਕਾ ਕਾ ਉਲੇਖ ਕੀਆ ਥਾ। ਜਿਸ ਮੇਂ ਉਨ੍ਹੋਂ ਸਿਖ ਗੁਰੂਓਂ ਕਾ ਉਤਰਾਧਿਕਾਰੀ ਮਾਨਾ ਥਾ। ਔਰ ਬ੍ਰਿਟਿਸ਼ ਸਰਕਾਰ ਕੀ ਆਲੋਚਨਾ ਕੀ ਥੀ। ੧੫ (15) ਸਿੰਘ ਸਭਾਓਂ ਨੇ ਇਸ ਪੁਸਤਕ ਕੋ ਅਨਧਿਕ੍ਰਤ ਨਜਾਇਜ਼ ਏਵੰਮ ਪੰਥ ਵਿਰੋਧੀ ਘੋਸ਼ਿਤ ਕੀਆ ਥਾ। ਇਸੀ ਕਾਰਨ ੧੮੭੯ ਮੇਂ ਲਾਹੌਰ ਮੇਂ ਓਰੀਐਂਟਲ ਕਾਲਜ ਕੇ ਅਸਿਸਟੈਂਟ ਪ੍ਰੋਫ਼ੈਸਰ ਭਾਈ ਗੁਰਮੁਖ ਸਿੰਘ ਨੇ ਪਹਿਲ ਕਰ ਕੇ 'ਲਾਹੌਰੀ ਸਿੰਘ ਸਭਾ' ਕੀ ਸਥਾਪਨਾ ਕੀ। ਜਿਸ ਕੇ ਵੇ ਖ਼ੁਦ ਮੰਤਰੀ ਬਨੇ। ਔਰ ਭਾਈ ਬੂਟਾ ਸਿੰਘ ਕੋ ਅਧਿਅਕਸ਼ (ਪ੍ਰਧਾਨ) ਬਣਾਇਆ ਗਿਆ। ਯੇ ਉਲੇਖਨੀਯ ਹੈ ਕਿ ਪੰਜਾਬ ਕੇ ਲੈਫਟੀਨੈਂਟ ਗਵਰਨਰ ਸਰ ਰਾਬਟ ਏਗਰਟ ਨੇ ਇਸ ਕੀ ਸੰਰਕਸਤਾ (ਹਿਫ਼ਾਜ਼ਤ) ਸਵੀਕਾਰ ਕਰ ਕੇ ਉਸੇ ਸਰਕਾਰੀ ਮਾਨਿਅਤਾ ਪ੍ਰਾਪਤ ਕਰਾਈ। ਯਹਾਂ ਤਕ ਕਿ ਵਾਇਸਰਾਏ ਲੈਂਸ ਡਾਉਂਨ ਨੇ ਲਾਹੌਰ ਸਿੰਘ ਸਭਾ ਕੀ ਸਥਾਪਨਾ ਕੇ ਲੀਏ ਆਪਣੇ ਸਮਰਥਨ ਵ ਸਹਿਯੋਗ ਕੀ ਸੂਚਨਾ ਦੀ। ਬ੍ਰਿਟਿਸ਼ ਸਰਕਾਰ ਕੀ ਮਾਨਯਤਾ ਏਵੰਮ ਸੰਰਕਸ਼ਣ ਹੋਨੇ ਕੇ ਕਾਰਨ ਸਿੰਘ ਸਭਾਓਂ ਦਾ ਪੂਰੇ ਪੰਜਾਬ ਮੇਂ ਜਾਲ ਬਿਛ ਗਿਆ। ਏਕ ਓਰ ਅੰਗਰੇਜ਼ੀ ਸੇਨਾ ਸੇ ਨਿਵਿਰਤ ਸਿਖ ਸੈਨਿਕ ਸਭਾਓਂ ਕੇ ਸਦੱਸਯ ਬਨਨੇ ਲਗੇ। ਦੂਸਰੀ ਔਰ ਸਿੰਘ ਸਭਾਏਂ ਅੰਗਰੇਜ਼ੋਂ ਕੀ ਸੈਨਿਕ ਭਰਤੀ ਨੀਤੀ ਮੇਂ ਬੜ-ਚੜ੍ਹ ਕਰ ਸਹਿਯੋਗ ਦੇਨੇ ਲਗੀਂ। ਯਹੀ ਇੱਛਾ ਸਰਕਾਰ ਕੀ ਥੀ।

*(ਸਮਾਰਿਕਾ ਸੰਗਤ ਸੰਦੇਸ਼, ੨੫-੨੭ ਅਗਸਤ, ੧੯੯੫, ਪੰਨਾ ੮੬)*

## ਥੋੜਾ ਲਾਹੌਰੀ ਸਿੰਘ ਸਭਾ ਦੇ ਪ੍ਰਧਾਨ ਬਾਰੇ

ਇਸ ਸਭਾ ਦੇ ਪ੍ਰਧਾਨ ਪ੍ਰੋਫ਼ੈਸਰ ਗੁਰਮੁਖ ਸਿੰਘ ਓਰੀਐਂਟਲ ਕਾਲਜ, ਜੋ ਚੰਧੜ ਜਾਤੀ ਤੇ, ਮਹਾਰਾਜਾ ਕਪੂਰਥਲੇ ਦੇ ਕੰਵਰ ਬਿਕ੍ਰਮ ਸਿੰਘ ਦੇ ਰਸੋਈਏ ਦੇ ਪੁੱਤਰ ਸਨ। ਗੁਰਮੁਖ ਸਿੰਘ ਨੇ ਮੁਢਲੀ ਵਿਦਿਆ ਕਪੂਰਥਲੇ ਪਾਈ। ਉੱਚੀ ਵਿਦਿਆ ਲਈ ਲਾਹੌਰ ਗੌਰਮਿੰਟ ਕਾਲਜੋਂ ਬੁੱਧੀ ਤੇਜ, ਹੱਥ ਕਲਾਕਾਰ ਸਨ।

ਸਰਕਾਰੀ ਸੇਵਕੀ ਸੁਭਾ ਪਿਤਾ ਪੁਰਖੀ ਸੀ। ਸਰਕਾਰ ਭਾਵੇਂ ਕੋਈ ਹੋਵੇ, ਇਹਨਾਂ ਕਾਲਜ ਦੇ ਸਮੇਂ ਡਾਇਰੈਕਟਰ ਮਹਿਕਮਾ ਵਿਦਿਅਕ ਮਿ:ਸੀ. ਪਰਸਨ ਦੀ ਫ਼ੋਟੋ ਸੋਹਣੀ ਬਣਾ ਕੇ ਉਸਦੀ ਖ਼ੁਸ਼ੀ ਪ੍ਰਾਪਤੀ ਕੀਤੀ ਸੀ। ਜਿਸ ਦੇ ਫਲਸਰੂਪ ਪ੍ਰੋਫੈਸਰੀ ਪ੍ਰਾਪਤ ਹੋਈ। ਸਰਕਾਰ ਅੰਗ੍ਰੇਜ਼ੀ ਦੇ ਚੰਗੇ ਵਫ਼ਾਦਾਰਾਂ ਵਿਚ ਆਪ ਇਕ ਸਨ। ਇਹਨਾਂ ਦੀ ਪ੍ਰੇਰਨਾ ਕਰਕੇ ਭਾਈ ਦਿੱਤ ਸਿੰਘ ਜੀ ਗਿਆਨੀ, ਇਹ ਰਵਿਦਾਸੀ ਕੁਲਭੂਸ਼ਨ ਸਨ। ਇਹ ਗੁਲਾਬਦਾਸੀਏ ਤੇ ਆਰੀਆ ਸਮਾਜੀ ਵੀ ਰਹੇ। ਇਹਨਾਂ ਦਾ ਪਹਿਲਾ ਨਾਮ ਦਿੱਤਾ ਰਾਮ ਕਰਤਾ ਸੀਰੀ ਫਰਿਆਦ ਸੀ। ਇਹ ਅੱਛੇ ਖ਼ਾਸੇ ਵਿਦਵਾਨ ਵੀ ਸਨ। ਜੋ ਕਿ ਸਿੰਘ ਸਭਾ ਦੇ ਆਗੂਆਂ ਵਿਚ ਗਿਣੇ ਗਏ। ੧੯੦੨ ਈ: ਨੂੰ ਇਸ ਸਭਾ ਦਾ ਤੀਸਰਾ ਨਾਮ ਖ਼ਾਲਸਾ ਦੀਵਾਨ ਤੋਂ ਚੀਫ਼ ਖ਼ਾਲਸਾ ਦੀਵਾਨ ਹੋ ਗਿਆ। ਇਸ ਦੇ ਆਗੂ ਪ੍ਰਧਾਨ ਸਰਦਾਰ ਬਹਾਦਰ ਸਰ ਸੁੰਦਰ ਸਿੰਘ ਜੀ ਮਜੀਠਾ। ਇਹਨਾਂ ਦੇ ਜੁਆਈ ਸਰਦਾਰ ਮੰਗਲ ਸਿੰਘ ਜੀ ਮਾਨ, ਹਰਬੰਸ ਸਿੰਘ ਅਟਾਰੀ, ਭਾਈ ਵੀਰ ਸਿੰਘ ਜੀ ਚੀਫ਼ੀਏ, ਚਰਨ ਸਿੰਘ, ਮਹੰਤ ਤੀਰਥ ਸਿੰਘ ਜੀ।

ਉਪ੍ਰੋਕਤ ਸਾਰੇ ਕਾਰਕੁੱਨ ਸਫ਼ੇਦ ਕਪੜੀਏ ਹੀ ਸਨ। ਇਹਨਾਂ ਵਿਚੋਂ ਮੈਂ ਕਈਆਂ ਦੇ ਦਰਸ਼ਨ ਕੀਤੇ ਹਨ। ਇਹ ਕਦੇ ਵੀ ਨੀਲੇ ਬਸਤਰ ਨਹੀਂ ਪਹਿਨਦੇ ਸਨ। ਕਿਉਂਕਿ ਇਹਨਾਂ ਬਾਣੀ ਵਿਚ ਪੜਿਆ ਸੀ :

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**

*(ਪੰਨਾ ੧੩੭੭)*

ਭਾਵ ਕਿ ਬ੍ਰਾਹਮਣ ਇਕ ਸਨਿਆਸੀ ਨੂੰ ਛੱਡ ਕੇ ਹੋਰ ਸਾਰੇ ਸੰਸਾਰ ਦਾ ਪੂਜਨੀਕ ਹੈ। ਤਾ ਹੀ ਦਸਮੇਸ਼ ਜੀ ਇਹਨੂੰ ਬ੍ਰਾਹਮਣ ਨੂੰ ਨੀਲੇ, ਕਾਲੇ, ਸੂਹੇ ਬਸਤ੍ਰ ਪਾਣ ਦੀ ਸਖ਼ਤੀ ਨਾਲ ਤਾੜਨਾ ਕੀਤੀ ਹੈ। ਅਤੇ ਐਸੇ ਬ੍ਰਾਹਮਣ ਨੂੰ ਸਰਾਧ ਦਾ ਦਾਨ ਵੀ ਦੇਣੋਂ ਸਿਖ ਨੂੰ ਮਨਾਹ ਕੀਤਾ ਹੈ। ਯਥਾ :

**ਬਿਪਰ ਹੋਇ, ਰਕਤ, ਨੀਲ, ਸੂਹੇ ਬਸਤ੍ਰ ਧਾਰੀ ॥**

***ਅਰਥ :*** ਜਿਹੜਾ ਬ੍ਰਾਹਮਣ ਹੋ ਕੇ ਨੀਲੇ, ਸੂਹੇ ਬਸਤ੍ਰ ਧਾਰਨ ਨਾ ਕਰੇ। ਬ੍ਰਾਹਮਣ ਦੀ ਪੋਸ਼ਾਕ (ਸਫ਼ੈਦ, ਖਟੇ) ਪੀਲੇ ਰੰਗ ਦੀ ਹੋਣੀ ਚਾਹੀਏ ਸ਼ਾਸਤ੍ਰ ਦਾ ਐਸਾ ਹੁਕਮ ਹੈ। *(ਸੌ ਸਾਖੀ, ਪਾ: ੧੦ਵੀਂ, ਸਾਖੀ ੭੨ਵੀਂ)*

# ਸਿਖ ਪੰਥ ਵਿਚ ਨੀਲੇ ਕਾਲੇ ਬਸਤਰ ਕਦੋਂ ਤੋਂ ਚਾਲੂ ਹੋਏ ?

ਕਾਲਾ ਰੰਗ ਅਗਿਆਨਤਾ, ਅੰਧੇਰੇ ਅਤੇ ਸੋਗ ਦਾ ਸੂਚਕ ਹੈ। ਇਹ ਮਾਨਤਾ ਈਸਾਈ ਮੱਤ ਵਾਲੇ ਅੰਗਰੇਜ਼ਾਂ ਦੀ ਹੈ। ਜਦੋਂ ੧੯੨੦-੨੨ ਵਿਚ ਅਕਾਲੀਆਂ ਨੇ ਨਨਕਾਣਾ ਸਾਹਿਬ ਦੇ ਮਹੰਤ ਨਾਰਾਇਣ ਦਾਸ ਦੇ ਗੁਰ-ਭਾਈ, ਗੱਦੀ ਤੋਂ ਰੁੱਸੇ, ਲਛਮਣ ਦਾਸ ਉਦਾਸੀ ਸਾਧੂ, ਪਿੰਡ ਧਾਰੋਵਾਲੀ ਜ਼ਿਲ੍ਹਾ ਗੁਰਦਾਸਪੁਰ ਨੂੰ ਮਹੰਤ ਨਾਰਾਇਣ ਦਾਸ ਦੇ ਖ਼ਿਲਾਫ਼ ਅੰਮ੍ਰਿਤ ਛਕਾ ਕੇ ਲਛਮਣ ਦਾਸ ਤੋਂ ਲਛਮਣ ਸਿੰਘ ਬਣਾ ਕੇ ਜਥੇਦਾਰ ਥਾਪ ਕੇ ਨਨਕਾਣੇ ਸਾਹਿਬ ਕਬਜ਼ਾ ਕਰਨ ਲਈ ਭੇਜਿਆ। ੨੫੦ ਅਕਾਲੀਆਂ ਨੂੰ ਮਹੰਤ ਨੇ ਮੁਕਾਬਲੇ ਵਜੋਂ ਮਾਰ ਦਿੱਤਾ। ਜਿਸ ਦੇ ਸਿੱਟੇ ਵਜੋਂ ਮਹੰਤ ਨੂੰ ਗੱਦੀ ਤੋਂ ਖਾਰਜ ਕਰ ਦਿੱਤਾ ਗਿਆ ਅਤੇ ਅਕਾਲੀਆਂ ਨੂੰ ਕਬਜ਼ਾ ਦੇਣ ਉਪਰੰਤ ਮਹੰਤ ਉੱਤੇ ਕੇਸ ਚਲਾਇਆ ਗਿਆ। ਜਿਸ ਵਿਚ ਮਹੰਤ ਬਾਇੱਜ਼ਤ ਬਰੀ ਹੋਇਆ ਸੀ। ਉਦੋਂ ਅਕਾਲੀਆਂ ਨੇ ਸੋਗ ਵਜੋਂ ਕਾਲੀਆਂ ਪੱਗਾਂ ਬੰਨ੍ਹੀਆਂ, ਜੋ ਕਿ ਗੁਰਮਤਿ ਤੋਂ ਉਲਟ ਹੈ। ਕਿਉਂਕਿ ਸਿਖ ਨੂੰ ਹੁਕਮ ਹੈ :

**ਹਰਖ ਸੋਗ ਤੇ ਰਹੈ ਨਿਆਰਾ ਨਾਹਿ ਮਾਨ ਅਪਮਾਨਾ ॥**

*(ਪੰਨਾ ੬੩੩)*

ਇਸ ਤਰ੍ਹਾਂ ਕਾਲੀਆਂ ਪੱਗਾਂ ਬੰਨ੍ਹਣ ਦਾ ਰਿਵਾਜ ਹੀ ਚੱਲ ਪਿਆ। ਉਦੋਂ ਕਾਲੀਆਂ ਪੱਗਾਂ ਦਾ ਰਿਵਾਜ ਇੰਨਾ ਚੱਲਿਆ ਕਿ ਇਹਨਾਂ ਦੇ ਹਾਮੀਆਂ ਨੇ ਚੌਂਕਾਂ ਬਾਜ਼ਾਰਾਂ, ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਵਿਚ ਕਾਲੇ ਰੰਗ ਦੇ ਟੱਪ ਭਰ ਕੇ ਰੱਖੇ ਹੁੰਦੇ ਸਨ। ਜਿਹੜਾ ਵੀ ਕੋਈ ਸਿਖ ਇਹਨਾਂ ਦੇ ਟੇਟੇ ਚੜ੍ਹ ਜਾਂਦਾ, ਇਹ ਉਸ ਦੀ ਜ਼ਬਰਦਸਤੀ ਪੱਗ ਕਾਲੇ ਰੰਗ ਵਿਚ ਰੰਗ ਦੇਂਦੇ। ਇਥੋਂ ਤਕ ਕਿ ਬੀਬੀਆਂ ਵੀ ਬਸਤਰ ਖ਼ਾਸ ਕਰਕੇ ਦੁਪੱਟੇ ਕਾਲੇ ਪਹਿਨਣ ਲੱਗ ਪਈਆਂ ਸਨ। ਇਥੇ ਹੀ ਬੱਸ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲੇ ਵੀ ਕਾਲੇ ਰੰਗ ਦੇ ਭੇਂਟ ਕਰਦੇ ਸਨ। ਕਾਲੇ ਬਾਣੇ ਨੂੰ ਗੁਰੂ ਜੀ ਨੇ ਕਲਿਜੁਗੀ ਮੰਨਿਆ ਹੈ। ਇਸ ਲਈ ਸਾਤਵਿਕ ਸਤਿਜੁਗੀ ਸੁਭਾਅ ਵਾਲਿਆਂ ਨੂੰ ਕਾਲਾ ਬਾਣਾ ਪਹਿਨਣਾ ਉੱਚਿਤ ਨਹੀਂ।

# ਸਫ਼ੈਦ ਬਸਤਰਾਂ ਦੀ ਵਿਰੋਧਤਾ ਕਦੋਂ ਤੋਂ ਸ਼ੁਰੂ ਹੋਈ ?

ਪਿੱਛੇ ਦੱਸਿਆ ਹੈ ਕਿ ਅਕਾਲੀ ਲਹਿਰ ਤੋਂ ਪਹਿਲਾਂ ਕੂਕਿਆਂ ਦੇ ਵਿਰੋਧੀ ਵੀ ਸਫ਼ੈਦਪੋਸ਼ ਹੀ ਸਨ। ਕੁਝ ਨਿਰਮਲੇ ਹੀ ਬਲਕਲ ਭਗਵੇਂ ਪਹਿਨਦੇ ਸਨ। ਅੰਗਰੇਜ਼ੀ ਸਰਕਾਰ ਦੀ ਕ੍ਰਿਪਾ ਨਾਲ ਸਾਮ, ਦਾਮ, ਡੰਡ, ਭੇਦ ਦੁਆਰਾ ਨਾਮਧਾਰੀ ਸਟੇਜ ਤੋਂ ਕੁਝ ਵਿਦਵਾਨ ਉਤਾਰੇ ਗਏ। ਉਹ ਖ਼ਾਸਕਰ ਮਾਲਵੇ ਦੇ ਹੀ ਨਿਵਾਸੀ ਸਨ। ਜਿਨ੍ਹਾਂ ਵਿਚੋਂ ਖ਼ਾਸ ਕਰਕੇ ਬਾਬੂ ਤੇਜਾ ਸਿੰਘ ਜੀ ਭਸੌੜ, ਰਿਆਸਤ ਸੰਗਰੂਰ ਸੰਸਥਾਪਕ ਖ਼ਾਲਸਾ ਪਾਰਲੀਮੈਂਟ ਭਸੌੜ। ਦੂਜੇ ਭਾਈ ਰਣਧੀਰ ਸਿੰਘ ਜੀ ਕਰਤਾ ਰੈਣ ਸਬਾਈ ਕੀਰਤਨੀ ਜਥਾ। ਬਾਬੂ ਤੇਜਾ ਸਿੰਘ ਜੀ ਚੀਫ਼ ਖ਼ਾਲਸਾ ਦੀਵਾਨ ਦੀ ੧੯੦੨ ਵਿਚ ਕਾਇਮੀ ਦੀ ਅਰਦਾਸ ਕੀਤੀ। ਮਗਰੋਂ ਮਾਰਗ ਅੱਡ ਕਰ ਕੇ ਨਵੀਂ ਸੰਸਥਾ ਖ਼ਾਲਸਾ ਪਾਰਲੀਮੈਂਟ ਭਸੌੜ ਬਣਾ ਲਈ ਅਤੇ ਖ਼ਾਲਸਾ ਪੁੱਤਰੀ ਪਾਠਸ਼ਾਲਾ ਭਸੌੜ ਚਾਲੂ ਕੀਤੀ। ਕਾਲੇ ਕੱਪੜੇ ਤੇ ਬੀਬੀਆਂ ਨੂੰ ਦਸਤਾਰ (ਕੇਸਕੀ) ਸਜਾਉਣ ਦਾ ਨਿਯਮ ਬਣਾਇਆ। ਇਹ ਸੱਜਣ ਅੰਮ੍ਰਿਤ ਵਿਚ ਮਿੱਠੇ ਦਾ ਅਤੇ ਵਾਹਿਗੁਰੂ ਮੰਤਰ ਦਾ ਖੰਡਨ ਅਤੇ ਮੌਜੂਦਾ ਬੀੜ ਦਾ ਖੰਡਨ ਕਰਦੇ ਹਨ। ਇਹਨਾਂ ਦੀ ਜਗ੍ਹਾ ਗੁਰਮੰਤਰ ਵਾਹੁ ਗੁਰ ਜਪਦੇ ਹਨ ਅਤੇ ਵਿਦਿਆ ਪੱਖੋਂ ਵੀ ਕਾਫ਼ੀ ਯੋਗ ਮੰਨੇ ਜਾਂਦੇ ਹਨ। ਇਸ ਸੰਸਥਾ ਦਾ ਵਿਦਵਾਨ ਗਿਆਨੀ ਲਾਲ ਸਿੰਘ ਜੀ ਸੰਗਰੂਰ ਵੀ ਚੰਗੇ ਵਿਦਵਾਨ ਸੀ। ਬਾਬੂ ਤੇਜਾ ਸਿੰਘ ਜੀ ਨੇ ਭਗਤ ਬਾਣੀ, ਭੱਟ ਬਾਣੀ ਤੇ ਰਾਗ ਮਾਲਾ ਤੋਂ ਬਿਨਾਂ ਬਾਣੀ ਦੀਆਂ ਬੀੜਾਂ ਛਪਾਈਆਂ ਸਨ। ਤੇ ਦੂਜਾ ਇਕ ਬੀਬੀ ਨਿਰੰਜਣ ਕੌਰ, ਇਹਨਾਂ ਦੀ ਵਿਦਿਆਰਥਣ ਸੀ, ਨੂੰ ਇਹਨਾਂ ਦੀ ਕ੍ਰਿਪਾ ਨਾਲ ਪਰੈਗਨੈਂਸੀ ਹੋ ਗਈ ਸੀ। ਜਿਸ ਕਰਕੇ ਬਾਬੂ ਜੀ ਦੀ ਸਮਾਜ ਵਿਚ ਬਹੁਤ ਬੇਹੁਰਮਤੀ ਹੋਈ ਸੀ। ਇਹ ਬੀਬੀ ਪਟਿਆਲੇ ਰਹਿੰਦੀ ਸੀ। ਸੰਨ ੧੯੬੩ ਵਿਚ ਇਸ ਬੀਬੀ ਦੇ ਮੈਂ ਅੰਮ੍ਰਿਤਸਰ ਵਿਚ ਦਰਸ਼ਨ ਕੀਤੇ ਸਨ। ਉਪ੍ਰੋਕਤ ਵਾਰਤਾ ਦਾ ਜ਼ਿਕਰ "ਸੂਰਜਵੰਸੀ ਖ਼ਾਲਸਾ" ਕਰਤਾ ਸੰਪੂਰਨ ਸਿੰਘ ਨਿਹੰਗ ਦੀ ਲਿਖਤ ਵਿਚ ਪੜ੍ਹਿਆ ਜਾ ਸਕਦਾ ਹੈ। ਇਹ ਸੰਸਥਾ ਦੇ ਸਰਦਾਰ ਕ੍ਰਿਪਾਲ ਸਿੰਘ ਸੰਪਾਦਕ ਗੁਰਮਤਿ ਰਹਿਣੀ, ਲੁਧਿਆਣਾ ਦੇ ਮਰਨ ਪਿੱਛੋਂ ਸਮਾਪਤ ਹੀ ਮੰਨੀ

ਜਾ ਸਕਦੀ ਹੈ ਤੇ ਨਾਮ ਹੀ ਬਾਕੀ ਹੈ।

ਦੂਜੇ ਸਨ ਸ੍ਰੀ ਮਾਨ ਭਾਈ ਰਣਧੀਰ ਸਿੰਘ ਜੀ, ਸੰਸਥਾਪਕ ਰੈਣ ਸਬਾਈ ਕੀਰਤਨੀ ਜਥਾ। ਇਹ ਵੀ ਬਾਬੂ ਤੇਜਾ ਸਿੰਘ ਜੀ ਦੇ ਸਾਥੀ ਹੀ ਸਨ ਪਰ ਉਪ੍ਰੋਕਤ ਕਾਰਨਾਂ ਕਰਕੇ ਬਾਬੂ ਜੀ ਤੋਂ ਕਿਨਾਰਾਕਸ਼ੀ ਕਰ ਗਏ ਸਨ। ਇਹ ਚਾਹੁੰਦੇ ਸਨ ਕਿ ਰਾਗਮਾਲਾ ਦਾ ਹੀ ਖੰਡਨ ਕੀਤਾ ਜਾਏ। ਇਹਨਾਂ ਨੇ ੧੯੯੨ ਨੂੰ ਬੱਕਾਪੁਰ ਨਾਮੀ ਪਿੰਡ ਵਿਚ ਇਕ ਸਾਥੀ ਮੌਲਵੀ ਖ਼ੈਰਦੀਨ ਦੇ ਪਰਿਵਾਰ ਅਤੇ ਆਪ ਸਮੇਤ ਪਰਿਵਾਰ ਅੰਮ੍ਰਿਤ ਛਕਿਆ ਸੀ। ਇਥੇ ਯਾਦ ਰੱਖਣ ਵਾਲੀ ਗੱਲ ਹੈ ਕਿ ਭਾਈ ਸਾਹਿਬ ਜੀ ਦਾ ਸਾਥੀ ਮੌਲਵੀ ਸਾਹਿਬ (ਕਰਤਾ ਨਿਰੁਕਤ), ਭਾਈ ਵੀਰ ਸਿੰਘ ਜੀ ਦਾ ਗੁਰੂ ਸਦਾਇਆ। ਇਹਨਾਂ ਦਾ ਨਾਮ ਮੌਲਵੀ ਤੋਂ ਸੰਤ ਲਖਬੀਰ ਸਿੰਘ ਰੱਖਿਆ ਗਿਆ। ਸ੍ਰੀ ਭਾਈ ਜੀ ੧੯੯੨ ਤੋਂ ਪਹਿਲਾਂ ਨਾਮਧਾਰੀ ਸਨ। ਇਹਨਾਂ ਦਾ ਪਹਿਲਾਂ ਨਾਮ ਸੰਤ ਬਸੰਤ ਸਿੰਘ ਸੀ। ਆਪ ਸਰਦਾਰ ਬਹਾਦਰ ਨੱਥਾ ਸਿੰਘ ਜੀ ਨਿਜਾਮ ਨਾਭਾ, ਗੋਤ ਗਰੇਵਾਲ, ਪਿੰਡ ਨਾਰੰਗਵਾਲ ਦੇ ਸਪੁੱਤਰ ਸਨ। ਸੰਤ ਕਿਸ਼ਨ ਸਿੰਘ ਜੀ 'ਛੂਤੀਏ' ਨਾਮਧਾਰੀ ਨੇ ਆਪ ਜੀ ਨੂੰ ਭਜਨ ਦੱਸਿਆ ਸੀ ਅਤੇ ਇਹਨਾਂ ਦਾ ਆਨੰਦ ਕਾਰਜ ਨਾਮਧਾਰੀ ਮਰਯਾਦਾ ਅਨੁਸਾਰ ਬੀਬੀ ਮਹਿਤਾਬ ਕੌਰ ਪਿੰਡ ਗੁਮਟੀ ਸਰਦਾਰਾਂ ਦੀ ਨਾਲ ਕਰਵਾਇਆ ਸੀ। ਇਸ ਭੱਦਰ ਪੁਰਸ਼ ਨੇ ਤਿੰਨ ਨਿਯਮ ਕੂਕਿਆਂ ਦੇ ਤਿਆਗੇ। ਬਾਕੀ ਸਾਰੇ ਨਿਯਮ ਨਾਮਧਾਰੀਆਂ ਵਾਲੇ ਅੱਜ ਵੀ ਇਹਨਾਂ ਵਿਚ ਮੌਜੂਦ ਹਨ। ਜਿਹੜੇ ਨਿਯਮ ਤਿਆਗੇ ਹਨ, ਉਹ ਇਸ ਤਰ੍ਹਾਂ ਹਨ। ਪਹਿਲਾ ਇਹ ਹੈ ਕਿ ਗਿਆਰ੍ਹਵੀਂ, ਬਾਰ੍ਹਵੀਂ ਪਾਤਿਸ਼ਾਹੀ ਦਾ ਖੰਡਨ, ਅਰਦਾਸ ਦਸ ਪਾਤਿਸ਼ਾਹੀਆਂ ਦੀ ਕਰਨੀ। ਚਿੱਟੇ ਬਸਤਰਾਂ ਦੀ ਥਾਂ ਕਾਲੇ ਜਾਂ ਨੀਲੇ ਧਾਰ ਲਏ। ਤੀਜਾ ਮਜ਼ਹਬੀਆਂ, ਰਮਦਾਸੀਆਂ ਨਾਲ ਬਾਟਾ ਅਭੇਦ।

ਉਪ੍ਰੋਕਤ ਸਭ ਕੁਝ ਲਿਖਣ ਤੋਂ ਭਾਵ ਹੈ ਕਿ ਇਹਨਾਂ ਦੋ ਭੱਦਰ ਪੁਰਸ਼ਾਂ ਨੇ ਸਿਖ ਪੰਥ ਵਿਚ ਨੀਲੇ ਕਾਲੇ ਪੋਸ਼ ਚਾਲੂ ਕੀਤੇ। ਜਿਨ੍ਹਾਂ ਨੂੰ ੧੯੨੦ ਵਿਚ ਅਕਾਲੀਆਂ ਨੇ ਸੋਗ ਪ੍ਰਗਟਾਉਣ ਲਈ ਪਹਿਨਿਆ ਸੀ। ਪਰ ਇਹ ਇਕ ਰਿਵਾਜ ਹੀ ਬਣ ਗਿਆ। ਜਿਸ ਦਾ ਅੱਜ ਬਹੁਤ ਹੀ ਪ੍ਰਚਾਰ ਹੈ, ਜੋ ਕਿ ਅਸਲ ਮਨਮੱਤ ਹੈ। ਜਿਸ ਨੂੰ ਅੱਜ ਗੁਰਮਤਿ ਕਹਿ ਕੇ ਪ੍ਰਚਾਰਿਆ ਜਾ ਰਿਹਾ ਹੈ। ਇਹਨਾਂ ਮਨਮੱਤੀ ਲੋਕਾਂ ਨੇ ਇਥੋਂ ਤਕ ਉਲਟ ਪ੍ਰਚਾਰ ਕੀਤਾ ਕਿ ਸ੍ਰੀ ਦਸਵੇਂ ਗੁਰੂ ਜੀ ਵੀ ਨੀਲੇ ਕੱਪੜੇ ਪਹਿਨਦੇ ਤੇ ਨੀਲੇ ਘੋੜੇ ਦੀ ਸਵਾਰੀ ਹੀ ਕਰਦੇ ਸਨ। ਐਸੇ ਕੋਝੇ ਪ੍ਰਚਾਰ ਨੂੰ ਅੱਜ ਹਰ ਭੋਲਾ ਭਾਲਾ ਸੱਚ ਮੰਨੀ ਬੈਠਾ ਹੈ।

# ਨੀਲੇ-ਕਾਲੇ ਰੰਗ ਬਾਰੇ ਸ੍ਰੀ ਸੰਤ ਭਿੰਡਰਾਂਵਾਲੇ ਸੁੰਦਰ ਸਿੰਘ ਜੀ ਨਾਲ ਬੀਤੀ ਘਟਨਾ

ਇੱਥੇ ਮੈਂ ਇਕ ਘਟਨਾ ਦਾ ਵਰਣਨ ਕਰਨਾ ਯੋਗ ਸਮਝਦਾ ਹਾਂ। ੧੯੨੦ ਈ: ਦੀ ਗੱਲ ਹੈ। ਆਧੁਨਿਕ ਜਗਰਾਵਾਂ ਵਿਚ ਇਕ ਗੁਰਮਤਿ ਸਮਾਗਮ ਹੋਇਆ। ਜਿਸ ਵਿਚ ਸੰਤ ਭਿੰਡਰਾਂਵਾਲੇ ਜਰਨੈਲ ਸਿੰਘ ਜੀ ਦੇ ਪੜਦਾਦਾ ਗੁਰੂ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਵੀ ਉਪਸਥਿਤ ਸਨ। ਉਨ੍ਹਾਂ ਨੂੰ ਸੰਤ ਅਤਰ ਸਿੰਘ ਜੀ ਮਸਤੂਆਣਾ ਵਾਲਿਆਂ ਨੇ ਕਿਹਾ ਕਿ ਸੰਤ ਜੀ ਸਾਨੂੰ ਅੱਜ ਇਕ ਸ਼ਬਦ ਦੀ ਕਥਾ ਕਰ ਕੇ ਸੁਣਾਓ। ਸੰਤ ਜੀ ਦੀਵਾਨ ਵਿਚ ਕਥਾ ਕਰਨ ਗਏ। ਉਥੋਂ ਦੇ ਅਕਾਲੀਆਂ ਨੇ ਸੰਤਾਂ ਨੂੰ ਕਥਾ ਨਹੀਂ ਕਰਨ ਦਿੱਤੀ ਅਤੇ ਕਿਹਾ ਕਿ ਜੇ ਕਥਾ ਕਰਨੀ ਹੈ ਤਾਂ ਨੀਲੀ ਜਾਂ ਕਾਲੀ ਪੱਗ ਬੰਨ ਕੇ ਆਓ। ਇਹ ਸ਼ਬਦ ਸੁਣ ਕੇ ਸੰਤ ਜੀ ਵਾਪਸ ਮੁੜ ਆਏ ਪਰੰਤੂ ਚਿੱਟੀ ਪੱਗ ਲਾਹ ਕੇ ਨੀਲੀ ਬੰਨਣੀ ਯੋਗ ਨਾ ਸਮਝੀ। ਸੰਤ ਮਸਤੂਆਣੇ ਵਾਲਿਆਂ ਨੂੰ ਪਤਾ ਲੱਗਾ ਤੇ ਉਨ੍ਹਾਂ ਨੇ ਅਫ਼ਸੋਸ ਪ੍ਰਗਟ ਕਰਦਿਆਂ ਕਿਹਾ ਕਿ ਕੋਈ ਗੱਲ ਨਹੀਂ ਸੰਤ ਜੀ ਇਹ ਤਾਂ ਪਿੰਡਾਂ ਦੇ ਡੁਰਲੀ ਬੰਦੇ ਹਨ। ਇਹਨਾਂ ਨੂੰ ਗੁਰਮਤਿ ਦਾ ਕੀ ਪਤਾ ਹੈ। ਅਸੀਂ ਤਾਂ ਸ਼ਬਦ ਦਾ ਸਵਾਦ ਲੈਣਾ ਹੈ ਤੁਸੀਂ ਘੜੀ ਦੀ ਘੜੀ ਨੀਲੀ ਪੱਗ ਬੰਨ ਲਓ। ਸੰਤਾ ਨੇ ਗੱਲ ਮੰਨ ਕੇ ਕਥਾ ਕਰਨੀ ਸ਼ੁਰੂ ਕੀਤੀ ਅਤੇ ਕਥਾ ਵਿਚ ਨੀਲੇ ਕਾਲੇ ਰੰਗ ਦਾ ਖੰਡਨ ਬਹੁਤ ਪ੍ਰਭਾਵਪੂਰਣ ਢੰਗ ਨਾਲ ਕੀਤਾ ਅਤੇ ਦਸਿਆ ਕਿ ਨੀਲਾ ਕਾਲਾ ਰੰਗ ਬੇਮੁਖਾਂ ਤੇ ਮੁਸਲਮਾਨਾਂ ਦੇ ਧਾਰਣ ਜੋਗ ਹੈ। ਗੁਰਸਿੱਖਾਂ ਦੇ ਨਹੀਂ ਕਿਉਂਕਿ ਗੁਰੂਵਾਕ ਹੈ :

**ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮਖੈ ਨੋ ਪਾਇਆ॥**

*(ਪੰਨਾ ੩੦੬)*

ਇਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਸਫ਼ੈਦ ਵਸਤ੍ਰਧਾਰੀ ਸਨ ਅਤੇ ਇੰਨਾ ਦੇ ਗੁਰੂ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਭਗਵੇ ਵਸਤ੍ਰਧਾਰੀ ਸਨ। ਉਨ੍ਹਾਂ ਦੇ ਚੇਲਿਆਂ ਵਿਚੋਂ ਅੱਜ ਵੀ ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਗਿਆਨੀ ਚੇਤ ਸਿੰਘ ਜੀ ਜ਼ੀਵਤ ਹਨ। ਸੰਤ ਸੁੰਦਰ ਸਿੰਘ ਜੀ ਦੀ ਅੰਤਿਮ ਫ਼ੋਟੋ, ਜੋ ਅੰਮ੍ਰਿਤ ਜੀਵਨ ਨਾਮੀ ਪੁਸਤਕ ਵਿਚ ਦੇਖੀ ਜਾ ਸਕਦੀ ਹੈ। ਉਸ ਵਿਚ ਆਪ ਸਫ਼ੈਦ ਵਸਤ੍ਰਧਾਰੀ ਹਨ ਅਤੇ ਚਿੱਟੀ ਅਤੇ ਸਿੱਧੀ ਦਸਤਾਰ ਬੰਨੀ ਹੋਈ ਹੈ। ਉਪ੍ਰੋਕਤ ਘਟਨਾ ਦਾ ਵਿਵਰਨ ਗੁਰਮੁਖ ਪ੍ਰਕਾਸ ਕਰਤਾ ਗਿਆਨੀ

ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਅਤੇ 'ਮਹਾਨ ਅਗਾਧ ਪੁਰਖ' ਲੇਖਕ ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਕਾ ਡਾਕ: ਖਾਨਾ ਖ਼ਾਸ ਜ਼ਿਲ੍ਹਾ ਬਠਿੰਡਾ ਵਿਚ ਵੇਖ ਸਕਦੇ ਹੋ। ਉਪ੍ਰੋਕਤ ਘਟਨਾ ਤੋਂ ਸਿੱਧ ਹੈ ਕਿ ਦਮਦਮੀ ਟਕਸਾਲ ਦੇ ਪੁਰਾਣੇ ਮਹਾਂਪੁਰਖ ਸਾਰੇ ਗੁਰਮਤਿ ਅਨੁਸਾਰ ਸ੍ਵੇਤ ਬਸਤ੍ਰ ਧਾਰੀ ਸਨ। ਪਰ ਅਕਾਲੀਆਂ ਦੀ ਰੀਸੋ ਗੁਰਦੁਆਰਿਆਂ ਦੀ ਝਾਕ ਨੇ ਇਹਨਾਂ ਦੇ ਉਤ੍ਰਾਧਿਕਾਰੀਆਂ ਨੂੰ ਨੀਲੇ ਕਾਲੇ ਧਾਰਨ ਦੀ ਮਨਮਤ ਵਿਚ ਪ੍ਰਵਿਰਤ ਕਰ ਦਿੱਤਾ। ਕਾਸ਼! ਇਸ ਗੁਰਵਾਕ ਨੂੰ ਚੇਤੇ ਰਖਦੇ ਕਿ:

**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥** *(ਪੰਨਾ ੫੪੮)*

ਪਰ ਖੈਰ ਸਾਧੂ ਆਪਣੀ ਰਜ਼ਾ (ਮਨਮਤ) ਦੇ ਮਾਲਕ ਹੁੰਦੇ ਹਨ। ਸਾਨੂੰ ਇਸ ਨਾਲ ਕੀ?

**ਸ਼ੰਕਾ:** ਸੰਤ ਸੁੰਦਰ ਸਿੰਘ ਜੀ ਨੇ ਨੀਲੀ ਦਸਤਾਰ ਸਜਾਣ ਤੋਂ ਕਿਉਂ ਸੰਕੋਚ ਕੀਤਾ ਸੀ?

**ਸਮਾਧਾਨ:** ਸ੍ਰੀ ਜੀ ਕਿਉਂਕਿ ਸੰਤ ਜੀ ਦੇ ਗੁਰੂ ਸ੍ਰੀ ਸੰਤ ਬਿਸ਼ਨ ਸਿੰਘ ਜੀ ਨੀਲੇ ਕਾਲੇ ਬਸਤ੍ਰ ਨਹੀਂ ਧਾਰਦੇ ਸਨ। ਉਨ੍ਹਾਂ ਨੇ ਨਿਮਨ ਪ੍ਰਮਾਣ ਆਪ ਪੜ੍ਹੇ ਤੇ ਆਪਣੇ ਚੇਲੇ ਸੰਤਾਂ ਨੂੰ ਪੜ੍ਹਾਏ ਹੋਇ ਸਨ। ਜਿਵੇਂ ਕਿ:

(੧) ਦਸਮ ਗੁਰੂ ਜੀ ਜਨਮਸਾਖੀ ਦਾ ਹਵਾਲਾ ਦੇਂਦੇ ਆਪਣੀ ਬਾਣੀ ਸੌ ਸਾਖੀ ਦੀ ਇਕਾਠਵੀਂ ਸਾਖੀ ਵਿਚ ਲਿਖਦੇ ਹਨ:

**ਕਲਿ ਦਰਸਨ ਕੇ ਕਾਰਨੇ ਉਠੇ ਪ੍ਰਾਤ ਇਕ ਵਰਖ॥**
**ਨਗਰ ਦੂਰ, ਹੋਇ ਦੇਖੀਏ, ਤਬ ਦਰਸਾਵੈ ਮਰਥ॥੬॥**
**ਨਗਨ, ਸਿਸਨ, ਬਾਤਨ ਬਪੂ, ਕਰ ਮੈਂ ਭੋਜਨ ਖਾਇ॥**
**ਨੀਲ, ਬਸਨ, ਬੋਲੇ ਹਸੈ, ਦੇਖੈ, ਬੋਲੈ ਨਾਇ॥੭॥**

**ਭਾਵਾਰਥ:** ਕਲਜੁਗ ਦੇ ਇਕ ਹੱਥ ਲਿੰਗ (ਇੰਦ੍ਰੀ), ਦੂਜੇ ਹੱਥ ਜੀਭ ਤੇ ਬਸਤ੍ਰ ਨੀਲੇ ਧਾਰੇ ਹਨ। ਇਹ ਸ੍ਵਾਂਗ ਕਲਜੁਗ ਦਾਂ ਸੀ।

**(੨) ਦੁਖ ਹਰ ਕਾਟ, ਖਾਇ ਬਾਨ ਜਬ ਹਮਾਰਾ॥**
**ਨੀਲ ਬਸਤ੍ਰ ਹਾਜੀ, ਕਹਾਇਓ ਦਿਵਾਰਾ॥** *(ਸਾਖੀ ੫੫ਵੀਂ)*

**ਭਾਵਾਰਥ:** ਮਾਛੀਵਾੜੇ ਗੁਰੂ ਜੀ ਨੇ ਸੋਚਿਆ ਕਿ ਮੇਰਾ ਦੁਖ ਦੂਰ ਕਰਨ ਵਾਲੇ ਬਾਣ ਨੂੰ ਖਾ ਕੇ ਦਸ ਹਜ਼ਾਰ ਤੁਰਕ ਮਰਿਆ ਹੈ। ਹੁਣ ਇਨ੍ਹਾਂ ਤੁਰਕਾਂ ਨੂੰ ਬੜਾ ਦੁੱਖ ਹੈ। ਇਸ ਲਈ ਹੁਣ ਅਸਾਂ ਨੂੰ ਨੀਲੇ ਬਸਤ੍ਰ ਪਹਿਨ ਕੇ ਹਾਜੀ ਕਹਿਲਾਣਾ ਹੀ ਠੀਕ ਹੈ। ਆਖ਼ਰਕਾਰ ਸੱਚੇ ਪਾਤਸ਼ਾਹ ਜੀ ਨੇ ਨੀਲਾ ਬਾਣਾ ਧਾਰਣ ਕੀਤਾ, ਜਿਸ ਨੂੰ ਢਿਲਵੀ ਜਾ ਕੇ ਸਾੜਿਆ ਸੀ। ਸੋ ਸ੍ਰੀ ਜੀ ਇਸ ਕਾਰਣ ਕਰਕੇ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਨੀਲੀ ਦਸਤਾਰ ਸਜਾਉਣ ਤੋਂ ਸੰਕੋਚ ਕੀਤਾ ਸੀ।

# ਦਸਮ ਗੁਰੂ ਦੇ ਨੀਲੇ ਘੋੜੇ ਤੇ ਰੰਗ ਬਾਰੇ
# ਡਾ. ਤਾਰਨ ਸਿੰਘ ਜੀ ਦੀਆਂ ਮਨੋਕਲਪਿਤ ਉਡਾਰੀਆਂ

ਸ੍ਰੀਮਾਨ ਡਾ. ਤਾਰਨ ਸਿੰਘ ਜੀ ਦਾ ਇਕ ਲੇਖ 'ਦਸਮੇਸ਼' ਦੇ ਸਿਰਲੇਖ ਥਲੇ ਜੋ ਗੁਰਮਤਿ ਪ੍ਰਕਾਸ਼ ਜਨਵਰੀ ੧੯੬੭ ਵਿਚ ਛਪਿਆ ਹੈ। ਇਸ ਦੇ ਪੰਨੇ ੧੭ ਉੱਤੇ ਆਪ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਰੂਪ ਦਾ ਵਰਣਨ ਕਰਦਿਆਂ ਗੁਰੂ ਜੀ ਦਾ ਨੀਲੇ ਘੋੜੇ ਅਤੇ ਨੀਲੇ ਰੰਗ ਆਦਿ ਨਾਲ ਪਿਆਰ ਦਰਸ਼ਾਂਦੇ ਲਿਖਦੇ ਹਨ :

"ਖ਼ਾਲਸੇ ਦੇ ਹਿਰਦੇ ਵਿਚ ਦਸਮੇਸ਼ ਦਾ ਬੜਾ ਸਰੂਪ ਉਕਰਿਆ ਹੋਇਆ ਹੈ ਜਿਸਦਾ ਝਲਕਾਰਾ ਖ਼ਾਲਸੇ ਨੂੰ ਦਿੱਸਣ ਲੱਗ ਪੈਂਦਾ ਹੈ, ਜਦੋਂ ਵੀ ਉਹ ਕਿਸੇ 'ਸੁਭ ਕਰਮਨ' ਲਈ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾ ਕਰਦੇ ਹਨ ਅਤੇ ਡੰਕੇ 'ਤੇ ਚੋਟ ਲੱਗਦੀ ਹੈ। ਇਹ ਝਲਕਾਰਾ ਪੂਰਾ ਤੇ ਮੁੜ ਕੇ ਸ਼ਾਇਦ ਖ਼ਾਲਸੇ ਨੇ ਨਹੀਂ ਦੇਖਿਆ ਪਰ ਕਦੇ ਨੀਲਾ ਬਾਣਾ ਕਦੇ ਚਿੱਟਾ ਬਾਜ ਉਹਨਾਂ ਨੂੰ ਦਿੱਸਦਾ ਹੈ ਅਤੇ ਉਹਨਾਂ ਦੀ ਚੜ੍ਹਦੀ ਕਲਾ ਪ੍ਰਤੱਖ ਹੋ ਜਾਂਦੀ ਹੈ ਅਤੇ ਵਾਹਿਗੁਰੂ ਜੀ ਦੀ ਫਤਹਿ ਸਾਖਿਆਤ ਦਿੱਸਣ ਲਗਦੀ ਹੈ। ਖ਼ਾਲਸੇ ਦੇ ਹਿਰਦੇ ਵਿਚ ਦਸਮੇਸ਼ ਜੀ ਦਾ ਇਹ ਸਰੂਪ ਟਿਕਿਆ ਹੋਇਆ ਹੈ :

**ਨੀਲਾ ਘੋੜਾ ਬਾਂਕਾ ਜੋੜਾ ਹਥ ਪਰ ਬਾਜ ਸੁਹਾਏ ਨੇ।**

ਖ਼ਾਲਸੇ ਦੀ ਆਤਮਾ ਦਸਮੇਸ਼ ਦੇ ਅਨੰਤੀ ਅਨਾਦੀ ਅਗੰਮੀ ਸਰੂਪ ਨਾਲ ਕੀਲੀ ਹੋਈ ਹੈ ਕਿ ਦਸਮੇਸ਼ ਦਾ ਅਸਲ ਪਾਰਬ੍ਰਹਮੀ ਸਰੂਪ ਇਹ ਸੀ ਕਿ :

**ਆਪ ਕਲਗੀਆਂ ਵਾਲੇ ਸਨ। ਨੀਲੇ ਘੋੜੇ ਵਾਲੇ ਸਨ। ਨੀਲੇ ਜੋੜੇ ਵਾਲੇ ਸਨ। ਮੀਰੀ ਪੀਰੀ ਦੀਆਂ ਤਲਵਾਰਾਂ ਵਾਲੇ ਸਨ। ਚਿੱਟੇ ਬਾਜਾਂ ਵਾਲੇ ਸਨ"**

*(ਡਾਕਟਰ ਜੀ ਗੁਰੂ ਦਸਮ ਜੀ ਨੇ ਇਹ ਚਿੱਤ੍ਰ ਆਪ ਤਾਂ ਨਹੀਂ ਚਿਤਰਿਆ—ਜਗਦੀਸ਼ ਸਿੰਘ)*

"ਆਪ ਦਾ ਅਨੰਤੀ ਅਨਾਦੀ ਚਿਤ੍ਰ ਖ਼ਾਲਸੇ ਨੇ ਇਸੇ ਰੂਪ ਵਿਚ ਚਿਤ੍ਰਿਆ ਹੈ ਕਿ ਦਸਮੇਸ਼ ਨੀਲੇ ਘੋੜੇ 'ਤੇ ਸਵਾਰ ਨੀਲਾ ਬਾਣਾਧਾਰੀ, ਕਲਗੀ ਸਜਾਈ, ਖੱਬੇ ਹੱਥ 'ਤੇ ਬਾਜ ਬਿਠਾਈ ਅਤੇ ਸਰੀਰ ਤੇ ਸਰਬਲੋਹ ਦੇ ਸ਼ਸਤ੍ਰਧਾਰੀ

ਦਿਸਦੇ ਹਨ। ਇਹ ਖ਼ਾਲਸੇ ਦਾ ਇਸ਼ਟ ਦਸਮੇਸ਼ ਹੈ ਜੋ ਜੁਗੋ ਜੁਗ ਅਟੱਲ ਹੈ, ਜੋ ਆਦਿ ਕਾਲ ਤੋਂ ਬਿਰਾਜਮਾਨ ਹੈ।"

"ਖ਼ਾਲਸੇ ਨੂੰ ਦਸਮੇਸ਼ ਜੀ ਨੇ ਅਕਾਲ ਦਾ ਹੀ ਰੂਪ ਮੰਨਿਆ ਹੈ। ਅਕਾਲ ਜਦੋਂ ਸਰੂਪ ਧਾਰਦਾ ਹੈ ਉਹ ਦੇਹ ਧਾਰਦਾ ਹੈ ਤਾਂ ਖ਼ਾਲਸਾ ਰੂਪ ਵਿਚ ਪ੍ਰਗਟ ਹੁੰਦਾ ਹੈ ਜੋ ਦਸਮੇਸ਼ ਦਾ ਅਨਾਦੀ ਰੂਪ ਹੈ:

**ਪੁਰਸ ਅਕਾਲ ਸੁ ਮੂਰਤ ਏਹਾ।**
**ਪ੍ਰਗਟ ਅਕਾਲ ਖਾਲਸਾ ਦੇਹਾ।** *(ਪ੍ਰਹਿਲਾਦ ਸਿੰਘ)*

ਸੋ, ਦਸਮੇਸ਼ ਦੇ ਜਿਸ ਰੂਪ ਨੇ ਖ਼ਾਲਸੇ ਨੂੰ ਕੀਲਿਆ ਹੋਇਆ ਹੈ ਉਹ ਨੀਲੇ ਜੋੜੇ ਨੀਲੇ ਘੋੜੇ, ਚਿੱਟੇ ਬਾਜ ਅਤੇ ਕਲਗੀ ਵਾਲਾ ਸਰੂਪ ਹੈ। ਧੰਨ ਕਲਗੀਆਂ ਵਾਲਾ, ਧੰਨ ਬਾਜਾ ਵਾਲਾ, ਧੰਨ ਨੀਲੇ ਘੋੜੇ ਵਾਲਾ ਇਹ ਹੈ ਖ਼ਾਲਸੇ ਦਾ ਦਸਮੇਸ਼ ਤੇ ਇਹ ਹੈ ਦਸਮੇਸ਼ ਦਾ ਖ਼ਾਲਸਾ।"

## (੧) ਨੀਲਾ ਰੰਗ

"ਦਸਮੇਸ਼ ਜੀ ਜਦੋਂ ੧੬੯੯ ਈ: ਦੀ ਵਿਸਾਖੀ ਨੂੰ ਭਾਰਤ ਭਰ ਵਿਚੋਂ ਪੁੱਜੀ ਸੰਗਤ ਦੇ ਸਾਹਮਣੇ ਸੀਸ ਭੇਟਾ ਲਈ ਸਿਰੀ ਸਾਹਿਬ ਸੂਤ ਕੇ ਆਏ ਤਾਂ ਆਪ ਨੇ ਸਾਰਾ ਬਾਣਾ ਬਿਲਕੁਲ ਗੂੜੇ ਨੀਲੇ ਰੰਗ ਦਾ ਪਾਇਆ ਹੋਇਆ ਸੀ। ਆਪ ਮਗਰੋਂ ਵੀ ਵਿਸ਼ੇਸ਼ ਮੌਕਿਆਂ 'ਤੇ ਇਹ ਪਹਿਰਾਵਾ ਪਾਉਂਦੇ ਰਹੇ। ਆਪ ਜੀ ਦਾ ਘੋੜਾ ਵੀ ਨੀਲਾ ਸੀ।

ਇਹ ਨੀਲਾ ਰੰਗ ਅਨੰਤ ਅਗਮ ਅਗਾਧ ਪਾਰਬ੍ਰਹਮ ਦਾ ਸੂਚਕ ਹੈ, ਇਹ ਖੀਰ-ਸਮੁੰਦਰ ਦੀ ਅਪਰੰਪਰਤਾ ਦਾ ਸੂਚਕ ਹੈ *(ਡਾ. ਜੀ ਖੀਰ ਸਮੁੰਦਰ ਦਾ ਅਰਥ ਦੁੱਧ ਦਾ ਸਾਗਰ ਹੁੰਦਾ ਹੈ, ਕੀ ਤੁਸੀਂ ਨੀਲਾ ਦੁੱਧ ਵੇਖਿਆ ਹੈ?—ਜਗਦੀਸ਼ ਸਿੰਘ)* ਇਹ ਅਨੰਦ ਨਾਦ ਦੇ ਲਾ ਮਹਿਦੂਦ ਹੋਣ ਦਾ ਸੂਚਕ ਹੈ। ਇਹ ਅਰਬਦ ਨਰਬਦ ਦੇ ਧੁੰਧੂਕਾਰ ਦਾ ਸੂਚਕ ਹੈ, ਇਹ ਸਾਗਰ ਅਤੇ ਆਕਾਸ਼ ਦੀ ਵਿਸ਼ਾਲਤਾ, ਅਗਮਤਾ ਅਤੇ ਅਨੰਤਤਾ ਦਾ ਸੂਚਕ ਹੈ। ਨੀਲਾ ਸਿੰਘ ਅਗਮਤਾ ਦੀ ਝਲਕ ਹੈ, ਇਹ ਨਿਰਗੁਣ ਬ੍ਰਹਮ ਦਾ ਚਿੰਨ੍ਹ ਹੈ। ਇਸ ਵਿਚ ਮਨੁੱਖੀ ਪੱਧਰ 'ਤੇ ਬ੍ਰਹਮ ਗਿਆਨੀ ਦਾ ਦਰਸ਼ਨ ਹੈ ਜਿਸ ਦੇ ਸੁਭਾਅ ਦੀ ਵਿਸ਼ਾਲਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੱਸੀ ਹੈ:

**ਬ੍ਰਹਮ ਗਿਆਨੀ ਸਦਾ ਨਿਰਲੇਪ॥**
**ਜੈਸੇ ਜਲ ਮਹਿ ਕਮਲ ਅਲੇਪ॥.....** *(ਪੰਨਾ ੨੭੨)*

ਨੀਲਾ ਰੰਗ ਗਗਨ ਅਤੇ ਸਾਗਰ ਦਾ ਹੈ। ਗਗਨ ਤੇ ਸਾਗਰ ਇਸੇ ਸੁਭਾਅ ਦੇ ਹੀ ਲਖਾਇਕ ਹਨ। ਇਹ ਮਨੁੱਖੀ ਸੁਭਾਵ ਦਾ ਆਦਰਸ਼ਕ ਰੰਗ

ਹੈ ਮਨੁੱਖੀ ਆਚਰਨ ਦੇ ਖ਼ਾਲਸਾਈ ਪੱਧਰ ਹਨ। ਨਿਰਮਲ ਤੇ ਨਿਰਮਲਾ ਮਨਿ ਹੋਇ ਪ੍ਰਗਾਸ ਦਾ ਸੁਭਾਵ ਹੈ, ਨੀਲਾਹਟ ਦਾ ਸੁਭਾਵ। ਇਹ ਮਨੁੱਖੀ ਸੁਭਾਵ ਅਤੇ ਗਿਆਨ ਉਚਾਈ ਅਤੇ ਵਿਕਾਸ ਰੂਪ ਅਤੇ ਪ੍ਰਕਾਸ ਦੀ ਅਸੀਮਤਾ ਦਾ ਚਿੰਨ ਨੀਲਾ ਰੰਗ ਖ਼ਾਲਸਾ ਹੈ ਸਤਿ ਹੈ ਬ੍ਰਹਮ ਗਿਆਨ ਹੈ, ਪ੍ਰਕਾਸ਼ ਹੈ ਅਤੇ ਉੱਚੀ ਤੋਂ ਉੱਚੀ ਅਸਲੀਅਤ ਦਾ ਲਖਾਇਕ ਹੈ।"

"ਨੀਲਾ ਘੋੜਾ ਦਸਮੇਸ ਦਾ ਵਾਹਨ ਹੈ ਪਰ ਨਾਲ ਬੀਰਤਾ ਦਾ ਵਾਹਨ ਵੀ ਹੈ। ਨੀਲੇ ਘੋੜੇ ਵਿਚ ਦੋ ਤੱਤ ਹਨ : ਨੀਲੇਪਨ ਦਾ ਜਿਸ ਦੀ ਵਿਆਖਿਆ ਉਪਰ ਆ ਗਈ ਹੈ, ਜੋ ਖ਼ਾਲਸਾ-ਪਨ ਦੀ ਲਖਾਇਕ ਹੈ ਅਤੇ ਘੋੜੇ ਦਾ ਜੋ ਸਿਪਾਹੀ ਦਾ ਮਿਤ੍ਰ ਹੈ, ਸਿਪਾਹੀ ਦਾ ਸਾਥੀ ਤੇ ਸਿਪਾਹੀ ਦੀ ਜਾਨ। ਨੀਲਾ ਸੰਤ ਦਾ ਚਿੰਨ੍ਹ ਹੈ ਅਤੇ ਘੋੜਾ ਸਿਪਾਹੀ ਦਾ ਅਤੇ ਨੀਲਾ ਘੋੜਾ ਸੰਤ ਸਿਪਾਹੀ ਦਾ। ਨੀਲਾ ਬ੍ਰਹਮ ਗਿਆਨੀ ਦਾ ਚਿੰਨ੍ਹ ਹੈ *(ਉੱਤੇ ਬ੍ਰਹਮ ਗਿਆਨੀ ਨ੍ਰਿਲੇਪ ਹੇਠਾ ਨੀਲਾ ਕਿਵੇਂ ਹੋ ਗਿਆ ਡਾ. ਜੀ ਇਨ੍ਹੀ ਅੱਤਕਥਨੀ ਕਿਉਂ ?—ਜਗਦੀਸ਼ ਸਿੰਘ)* ਅਤੇ ਘੋੜਾ ਸ਼ਕਤੀ ਦਾ, ਨੀਲਾ ਭਗਤੀ ਦਾ ਚਿੰਨ੍ਹ ਹੈ ਅਤੇ ਘੋੜਾ ਸ਼ਕਤੀ ਦਾ, ਨੀਲਾ ਜੰਗ ਦਾ ਚਿੰਨ੍ਹ ਹੈ ਅਤੇ ਘੋੜਾ ਰਾਜ ਦਾ। ਸੋ, ਨੀਲਾ ਘੋੜਾ ਇਕ ਮੁਕੰਮਲ ਜੀਵਨ ਫਲਸਫਾ ਹੈ ਇਹ ਤੇ ਇਕ ਸਦੀਵੀ ਆਦਰਸ਼ ਹੈ ਇਕ ਅਸਥਾਈ ਚੀਜ਼ ਨਹੀਂ।"

## (੨) ਚਿੱਟਾ ਬਾਜ

"ਇੰਨ ਬਿੰਨ ਨੀਲੇ ਘੋੜੇ ਦੀ ਤਰ੍ਹਾਂ ਚਿੱਟਾ ਬਾਜ ਵੀ ਇਕ ਜੀਵਨ ਫਲਸਫਾ ਹੈ। ਜਿਸ ਵਿਚ ਚਿੱਟਾਪਨ ਆਤਮਿਕ ਗਿਆਨ, ਆਤਮਿਕ ਅਵਸਥਾ ਅਤੇ ਅਮਨ ਦਾ ਸੂਚਕ ਹੈ। ਚਿੱਟਾਪਨ ਆਤਮਾ ਦੀ ਸਾਤਵਕ ਦਸ਼ਾ ਦਾ ਲਖਾਇਕ ਹੈ। ਚੰਗਿਆਈ ਆਚਰਨ ਦੀ ਉਚਾਈ ਦਾ ਚਿੰਨ੍ਹ ਹੈ ਸੇਤੰਬਰ ਹੈ।

ਬਾਜ ਦੀ ਪੰਛੀਆਂ ਵਿਚ ਅਜਬ ਸੋਭਾ ਹੈ ਜਿਵੇਂ ਸਿੰਘ ਦੀ ਮਿਰਗਾਂ ਵਿਚੋਂ ਹੈ। ਬਾਜ ਪੰਛੀਆਂ ਵਿਚੋਂ ਸਭ ਤੋਂ ਵਧੀਕ ਸ਼ਕਤੀਸ਼ਾਲੀ ਪੰਛੀ ਹੈ ਇਹ ਸਮਰਥਾ ਅਤੇ ਸ਼ਕਤੀ ਦਾ ਸਰੂਪ ਮੰਨਿਆ ਗਿਆ ਹੈ।

ਇਸ ਲਈ ਚਿੱਟਾ ਬਾਜ ਭਗਤੀ ਤੇ ਸ਼ਕਤੀ, ਸੰਤ ਤੇ ਸਿਪਾਹੀ, ਰਾਜ ਤੇ ਜੰਗ ਦਾ ਹੀ ਚਿੰਨ੍ਹ ਬਣਿਆ। ਨੀਲਾ ਘੋੜਾ ਅਤੇ ਚਿੱਟਾ ਬਾਜ ਦੋਵੇਂ ਦਸਮੇਸ਼ ਜੀ ਦੀ ਜੀਵਨ ਫ਼ਿਲਾਸਫ਼ੀ ਦੇ ਲਖਾਇਕ ਹਨ। ਦਸਮੇਸ਼ ਜੀ ਹੀ ਅਨੰਤ ਪਾਰਬ੍ਰਹਮ ਹਨ। ਦਸਮੇਸ਼ ਜੀ ਹੀ ਦੁਸ਼ਟ ਦਮਨ ਸਿਪਾਹੀ ਹਨ। ਦਸਮੇਸ਼ ਜੀ ਹੀ ਅਧਿਆਤਮਕਤਾ ਦੀ ਸਿਖਰ ਹਨ।"

ਉਪ੍ਰੋਕਤ ਲੇਖ ਦੇ ਤੀਜੇ ਪਹਿਰੇ ਦੀ ਪੰਜਵੀਂ ਪੰਗਤੀ : 'ਕਦੇ ਪਰ ਕਦੇ ਚਿੱਟਾ ਬਾਜ ਕਦੇ ਨੀਲਾ ਬਾਣਾ ਦਿੱਸਦਾ ਹੈ ਅਤੇ ਉਨ੍ਹਾਂ ਦੀ ਚੜ੍ਹਦੀ ਕਲਾ ਪ੍ਰਤੱਖ ਹੋ ਜਾਂਦੀ ਹੈ।'

ਦਸਮੇਸ਼ ਜੀ ਦਾ ਸਰੂਪ ਦਸਦੇ ਡਾ: ਜੀ ਲਿਖਦੇ ਹਨ:

**'ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ ਸੁਹਾਏ ਨੇ।'**

੧੮ ਪੰਨੇ ਉਪਰ ਗੁਰੂ ਜੀ ਦਾ ਪਾਰਬ੍ਰਹਮੀ ਸਰੂਪ ਬਿਆਨ ਕਰਦੇ ਚਾਰ ਪੰਗਤੀਆਂ ਇੰਝ ਲਿਖਦੇ ਹਨ ਕਿ:

**ਆਪ ਕਲਗੀਆਂ ਵਾਲੇ ਸਨ ਨੀਲੇ ਘੋੜੇ ਵਾਲੇ ਸਨ।**
**ਨੀਲੇ ਜੋੜੇ ਵਾਲੇ ਸਨ। ਮੀਰੀ ਪੀਰੀ ਦੀਆਂ ਤਲਵਾਰਾਂ ਵਾਲੇ ਸਨ।**

ਡਾ. ਜੀ ਦੇ ਲੇਖ ਵਿਚ ੧੯ ਪੰਨੇ ਦੀ ਪੰਗਤੀ ਦੇਖੋ: ਉਹ ਨੀਲੇ ਘੋੜੇ, ਨੀਲੇ ਜੋੜੇ ਚਿੱਟੇ ਬਾਜ ਅਤੇ ਕਲਗੀ ਵਾਲਾ ਸਰੂਪ ਹੈ। ੧੨ਵੀਂ ਸਤਰ ਨੀਲੇ ਰੰਗ (ਘੋੜੇ ਦਾ ਬਸਤ੍ਰਾਂ ਦਾ ਦਸਤਾਰੇ ਦਾ ਰਹੱਸ)।

ਪਾਠਕ ਦੇਖਣ ਤੇ ਵਿਚਾਰ ਕਰਨ ਕਿ ਡਾ. ਜੀ ਨੇ ਸਾਰੀਆਂ ਪੰਗਤੀਆਂ ਮਨੋਕਲਪਿਤ ਜਾਂ ਸੁਪਨੇ ਵਿਚ ਦੇਖੀਆ ਬਿਆਨ ਕੀਤੀਆਂ ਹਨ। ਉਪ੍ਰੋਕਤ ਪੰਗਤੀਆਂ ਦਾ ਆਧਾਰ ਕੋਈ ਨਹੀਂ ਲਿਖਿਆ ਕਿ ਪਾਠਕੋ ਇਹ ਫਲਾਣੇ ਇਤਿਹਾਸ ਜਾਂ ਅਮਕੇ ਗ੍ਰੰਥ ਵਿਚ ਸ੍ਰੀ ਮੁਖਵਾਕ ਹਨ।

ਫਿਰ ੨੧ ਪੰਨੇ 'ਤੇ 'ਨੀਲਾ ਰੰਗ' ਦੇ ਸਿਰਲੇਖ ਹੇਠ ਪੜ੍ਹੋ, ਇਸ ਵਿਚ ਡਾ. ਤਾਰਨ ਜੀ ਨੇ ਨਿਰਾ ਲੂਣ ਥਪਿਆ ਹੈ। ਲਿਖਦੇ ਹਨ ਕਿ "ਦਸਮੇਸ਼ ਜੀ ਜਦੋਂ ੧੬੯੯ ਈ: ਦੀ ਵਿਸਾਖੀ ਨੂੰ ਭਾਰਤ ਭਰ ਵਿਚੋਂ ਪੁੱਜੀ ਸੰਗਤ ਦੇ ਸਾਹਮਣੇ ਸੀਸ ਭੇਟਾ ਲਈ ਸਿਰੀ ਸਾਹਿਬ ਸੂਤ ਕੇ ਆਏ ਤਾਂ ਆਪ ਜੀ ਨੇ ਸਾਰਾ ਬਾਣਾ **ਬਿਲਕੁਲ ਗੂੜ੍ਹੇ ਨੀਲੇ ਰੰਗ ਦਾ ਪਾਇਆ ਹੋਇਆ ਸੀ**। ਆਪ ਮਗਰੋਂ ਵੀ ਖ਼ਾਸ **ਮੌਕਿਆ 'ਤੇ ਇਹ ਪਹਿਰਾਵਾ ਪਾਂਦੇ ਰਹੇ। ਆਪ ਦਾ ਘੋੜਾ ਵੀ ਨੀਲਾ ਸੀ**" ਇਥੇ ਵੀ ਡਾ. ਜੀ ਜੇ ਕਿਸੇ ਇਤਿਹਾਸਕ ਗ੍ਰੰਥ ਜਾਂ ਕੋਈ ਗੁਰਬਾਣੀ ਦਾ ਪ੍ਰਮਾਣ ਦੇਂਦੇ ਤਾਂ ਗੱਲ ਠੀਕ ਭਾਸਦੀ। ਇਸ ਨੂੰ ਵੀ ਮਨੋਕਲਪਿਤ ਹੀ ਸਿਆਣੇ ਮੰਨਣਗੇ। ਇਹ ਤਾਂ ਨਿਰੇ ਦਿਨ ਚੜ੍ਹੇ ਤਾਰੇ ਵੇਖਣ ਵਾਲੀ ਗੱਲ ਹੈ। ਜੋ ਕਿਸੇ ਸਿਆਣੇ ਵਿਦਵਾਨ ਨੂੰ ਸੋਭਦੀ ਨਹੀਂ। ਡਾ. ਜੀ ਕੀਹ ਆਪ ਨੇ ਭਾਈ ਕਾਨ੍ਹ ਸਿੰਘ ਦੀ ਲਿਖਤ ਮਹਾਨ ਕੋਸ਼ ਦੇ ਪੰਨਾ ੭੧੭ 'ਤੇ ਨੀਲੇ ਦਾ ਅਰਥ ਗਧਾ ਨਹੀਂ ਪੜ੍ਹਿਆ। ਜੇ ਪੜ੍ਹ ਲੈਂਦੇ ਤਾਂ ਤੁਸੀਂ ਗੁਰੂ ਜੀ ਦਾ ਨੀਲਾ ਘੋੜਾ ਕਦੇ ਨਾ ਲਿਖਦੇ। ਅਤੇ ਦਸਮੇਸ਼ ਜੀ ਤੇ ਖ਼ਾਲਸੇ ਦੇ ਗੂੜ੍ਹੇ ਨੀਲੇ ਬਸਤ੍ਰ ਲਿਖਣ ਤੋਂ ਪਹਿਲਾਂ ਤੁਸੀਂ ਜੇਕਰ ਆਪਣੇ ਖ਼ਿਆਲ ਦੇ ਭਾਸ਼ਾ ਵਿਭਾਗ ਦਾ ਕਾਂਟ ਛਾਂਟ ਕੀਤਾ ਅਪਣੀ ਖ਼ਿਆਲੀ ਰੰਗਣ ਦੇ ਕੇ ਛਪਿਆ 'ਪੰਥ' ਪ੍ਰਕਾਸ਼ ਪੜ੍ਹ ਲੈਂਦੇ ਕਿ ਉਸ ਵਿਚ ਗੁਰੂ ਜੀ ਦੇ ਬਸਤ੍ਰਾਂ ਦੇ ਰੰਗ ਬਾਰੇ ਇਉਂ ਲਿਖਿਆ ਹੈ:

**ਪਾਂਚੋ ਪਿਆਰੇ ਜੋ ਅਜ਼ਮਾਏ ॥ ਸੁਕਲ ਬਸਨ ਸਭ ਅੰਗ ਸਜਾਏ ॥**

*(ਪੰਥ ਪ੍ਰਕਾਸ਼, ੧੯੮੫ ਈ:, ਪੰਨਾ ੨੩੦)*

ਸੋ, ਅੱਗੇ ਨੀਲੇ ਰੰਗ ਦੀ ਸਿਫਤ ਵਿਚ ਸ੍ਰੀ ਜੀ ਦੇ ਇਹ ਸ਼ਬਦ ਵੀ ਪਾਠਕਾਂ ਦੇ ਧਿਆਨ ਯੋਗ ਹਨ : ਇਹ ਨੀਲਾ ਰੰਗ ਅਨੰਤ, ਅਗਾਧ ਪਾਰਬ੍ਰਹਮ ਦਾ ਸੂਚਕ ਹੈ। ਇਹ ਖੀਰ ਸਮੁੰਦ੍ਰ ਦੀ ਅਪਰੰਪਰਾ ਦਾ ਸੂਚਕ ਹੈ। ਇਥੇ ਹੀ ਬਸ ਨਹੀਂ ਅਗਲੀ ਪੰਗਤੀ ਵਿਚ ਆਪਣੀ ਅਕਲ ਦਾ ਪ੍ਰਦਰਸ਼ਨ ਕਰਦੇ ਸਿੰਘ (ਸ਼ੇਰ) *(ਡਾ. ਜੀ ਕਦੇ ਸ਼ੇਰ ਵੀ ਨੀਲਾ ਦੇਖਿਆ ਜੇ ? ਚਿੱਟਾ, ਪੀਲਾ ਚਿਤ੍ਰ ਕਬ੍ਰਾ ਤਾਂ ਦੇਖੇ ਜਾਂਦੇ ਹਨ—ਜਗਦੀਸ਼ ਸਿੰਘ)* ਦਾ ਰੰਗ ਵੀ ਨੀਲਾ ਲਿਖਦੇ ਹਨ। ਜਿਵੇਂ ਕਿ ਨੀਲਾ ਸਿੰਘ ਅਗਮਤਾ ਦਾ ਸੂਚਕ ਹੈ। ਇਹ ਨਿਰਗੁਣ ਬ੍ਰਹਮ ਦਾ ਚਿੰਨ੍ਹ ਹੈ।

ਉਪ੍ਰੋਕਤ ਵਾਕ ਸਾਰੇ ਹੀ ਮਨੋਕਲਪਿਤ ਅਤੇ ਅਪਾਰਹੀਨ ਹੀ ਲਿਖੇ ਹਨ। ਹਾਲਾਂਕਿ ਅਗਮ ਅਗਾਧ ਪਾਰਬ੍ਰਹਮ ਸੋਇ ਨੂੰ ਕਿਤੇ ਵੀ ਬਾਣੀ ਵਿਚ ਨੀਲਾ ਨਹੀਂ ਮੰਨਿਆ। ਹਾਂ, ਅਲਾਹ ਪਾਕੰ ਪਾਕ (ਸੇਤ) ਜ਼ਰੂਰ ਲਿਖਿਆ ਹੈ ਅਤੇ ਸ਼ੇਰ (ਸਿੰਘ) ਵੀ ਕੇਸਰੀ, ਬੱਗਾ (ਚਿੱਟਾ) ਤਾਂ ਅਕਲ ਮੰਦਾ ਨੇ ਦੇਖਿਆ, ਸੁਣਿਆ ਤੇ ਪੜ੍ਹਿਆ ਹੈ। ਪਰ ਨੀਲਾ ਸਿੰਘ ਕਿਸੇ ਬਿਆਨ ਨਹੀਂ ਕੀਤਾ (ਹਾਂ, ਜੇ ਡਾ. ਜੀ ਨੇ ਸੁਪਨੇ ਵਿਚ ਵੇਖਿਆ ਹੈ ਤਾਂ ਗੱਲ ਵੱਖਰੀ ਹੈ)। ਪਰ ਧੰਨ ਨੇ ਡਾ. ਤਾਰਨ ਸਿੰਘ ਜੀ ਜਿਨ੍ਹਾਂ ਨੇ ਖੀਰ ਸਮੁੰਦਰ ਦਾ ਅਰਥ ਨੀਲਾ ਸਮੁੰਦ੍ਰ ਅਤੇ ਸੁਕਲ ਬਸਨ ਦਾ ਅਰਥ ਗੂੜੇ ਨੀਲੇ ਰੰਗ ਦੇ ਬਸਤ੍ਰ ਕੀਤਾ ਹੈ। ਧੰਨ ਨੇ ਆਪ ਡਾ. ਜੀ ਅਤੇ ਇਨ੍ਹਾਂ ਦੇ ਗੁਰੂ (ਵਿਦਿਆ ਗੁਰੂ) ਨਿਰਗੁਣ ਬ੍ਰਹਮ ਦਾ ਸਰੂਪ ਜੋ ਬਾਣੀ ਵਿਚ ਹੈ। ਉਹ ਇੰਞ ਹੈ :

**ਬਰਨਾ ਚਿਹਨਾ ਬਾਹਰਾ ॥ ਨਾਨਕ ਕਾ ਪਾਤਸਾਹੁ ਦਿਸੈ ਜਾਹਰਾ ॥**

**ਰੂਪ, ਰੰਗ ਅਰੁ ਰੇਖ ਭੇਪ ਕੋਊ ਕਹ ਨ ਸਕਤਿ ਕਿਹ ॥**

*(ਦਸਮ ਗ੍ਰੰਥ)*

**ਰੂਪ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**

*(ਸੁਖਮਨੀ ਸਾਹਿਬ, ਪੰਨਾ ੨੮੩)*

## ਡਾ. ਸਾਹਿਬ ਨੂੰ ਬੇਨਤੀ

ਸਤਿਕਾਰਯੋਗ ਡਾ. ਸਾਹਿਬ ਜੀ ਵਿਦਵਾਨ ਕੋਟੀ ਵਿਚ ਦੋ ਪ੍ਰਕਾਰ ਦੇ ਪ੍ਰਮਾਣ ਮੰਨੇ ਜਾਂਦੇ ਹਨ :

੧. ਸੁਤਹ ਸਿਧ : ਜੋ ਕਿ ਬਜਾਤੇ ਖ਼ੁਦ ਆਪਣਾ ਬਿਆਨ। ਸ੍ਰੀ ਮੁਖਵਾਕ

੨. ਪ੍ਰਤਾ ਪ੍ਰਕਾਸ਼ : ਜੋ ਕਿ ਆਪਣੇ ਤੋਂ ਇਲਾਵਾ ਕਿਸੇ ਦੂਜੇ ਦਾ ਇਤਿਹਾਸਕ।

ਸਿਆਣੇ ਵਿਦਵਾਨ ਸੁਤਾਹ ਪ੍ਰਕਾਸ਼ੀ ਪ੍ਰਮਾਣ ਨੂੰ ਪਹਿਲ ਦੇਂਦੇ ਹਨ। ਹਾਂ, ਜੇ ਸੁਤਾ ਪ੍ਰਮਾਣ ਨਾ ਹੋਵੇ ਤਾਂ ਦੂਜੇ ਦਰਜੇ ਪ੍ਰਤਾ ਪ੍ਰਕਾਸ਼ ਤੋਂ ਕੰਮ ਲਿਆ ਜਾ ਸਕਦਾ

ਹੈ। ਸੋ, ਤੁਸਾਂ ਨੀਲੇ ਕਾਲੇ ਗੁਰੂ ਕੇ ਬਸਤ੍ਰਾਂ ਤੇ ਗੁਰੂ ਜੀ ਦੇ ਨੀਲੇ ਘੋੜੇ ਬਾਰੇ ਨਾ ਸੁਤਾ ਪ੍ਰਕਾਸ਼ੀ ਤੇ ਨਾ ਹੀ ਕੋਈ ਪ੍ਰਤਾ ਪ੍ਰਕਾਸ਼ੀ ਪ੍ਰਮਾਣ ਹੀ ਪੇਸ਼ ਕੀਤਾ ਹੈ। ਇਸ ਲਈ ਆਪ ਜੀ ਦੀ ਲਿਖਤ ਅਧਾਰਹੀਨ ਤੇ ਮਨੋਕਲਪਿਤ ਝੂਠ ਦਾ ਪੁਲੰਦਾ ਹੀ ਸਮਝਿਆ ਜਾਵੇਗਾ। ਬਾਕੀ ਆਪ ਜੈਸੇ ਡਿਗ੍ਰੀ ਪ੍ਰਾਪਤ ਵਿਦੁਆਨ ਦੇ ਮਨ ਵਿਚ ਇਹ ਗੱਲ ਸਮਾਈ ਹੈ ਕਿ ਅਸੀਂ ਗੌਰਮਿੰਟ ਦੇ ਡਿੱਗ੍ਰੀ ਸੁਦਾ ਹਾਂ। ਅਸੀਂ ਜੋ ਵੀ ਊਲ-ਜਲੂਲ (ਆਰਥਿਕ ਲਾਭ) ਹਿਤ ਲਿੱਖ ਦੇਈਏ ਉਹ ਪ੍ਰਵਾਨ ਹੀ ਹੈ।

ਦੂਜੀ ਗੱਲ ਆਪ ਜੀ ਵਰਗਿਆਂ ਦੇ ਮਨ-ਬਸੀ ਹੈ ਕਿ ਸਾਡੀ ਲਿਖਤ ਨੂੰ ਗੁਰਸਿੱਖਾਂ ਨੇ ਹੀ ਪੜ੍ਹਨਾ ਹੈ। ਕਿਹੜੇ ਕਿਸੇ ਅਕਲਮੰਦ ਨੇ ਪੜ੍ਹਨੀ ਹੈ। ਸੋ, ਤੁਹਾਡੀਆਂ ਪੌ ਬਾਰਾਂ ਹਨ। ਇਸੇ ਲਈ ਲੱਗਭਗ ਸਾਰਾ ਲੇਖ ਪਾਠਕਾਂ ਦੀ ਨਜ਼ਰ ਭੇਟ ਕੀਤਾ ਹੈ। ਤਾਂ ਕੇ ਪੜ੍ਹ ਕੇ ਪਾਠਕ ਨਿਰਣਾ ਕਰਨ। ਅਤੇ ਨਾਲ ਹੀ ਪੁਸਤਕ 'ਗੁਰਮਤਿ ਅਤੇ ਨੀਲਾ ਕਾਲਾ ਰੰਗ' ਵੀ ਮਿਲਾ ਕੇ ਤੁਲਨਾਤਮਿਕ ਅਧਿਐਨ ਕਰਨ ਦੀ ਕ੍ਰਿਪਾ ਕਰਨ। ਤਾਂ ਪਤਾ ਚਲੇਗਾ ਕਿ ਗੁਰੂ ਜੀ ਦੇ ਨੀਲੇ ਘੋੜੇ ਤੇ ਗੁਰੂ ਜੀ ਦੇ ਬਸਤ੍ਰਾਂ ਬਾਰੇ ਅਸਲੀਅਤ ਕੀ ਹੈ।

ਸਤਿਕਾਰਯੋਗ ਡਾ. ਸਾਹਿਬ ਜੀ ਆਪ ਜੀ ਲਿਖਤ ਉਸ ਕਥਾ ਵਾਚਕ ਵਰਗੀ ਹੈ, ਜੋ ਕਥਾ ਕਰਦਾ ਜਦੋਂ ਭੁੱਲ ਜਾਂਦਾ ਤਾਂ ਕਹਿੰਦਾ ਖ਼ਾਲਸਾ ਜੀ ਗੱਜ ਕੇ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਮਗਰ ਸਾਰੇ ਖ਼ਾਲਸੇ ਬੋਲਦੇ। ਉਸ ਨੇ ਇਕ ਉਧਾਰਣ ਦਿੱਤੀ ਕਿ ਖ਼ਾਲਸਾ ਜੀ ਗੱਜ ਕੇ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਖ਼ਾਲਸਾ ਜੀ ਗੁੜ ਦੀ ਇਕ ਢੇਰੀ 'ਤੇ ਮੱਖੀਆਂ ਤੇ ਕੀੜੀਆਂ ਲਗੀਆਂ ਤੇ ਮੱਖੀਆਂ ਭਿਨ-ਭਿਨਾਂ ਰਹੀਆਂ ਸਨ। ਤੇ ਕੋਈ ਉਸ ਵਿਚੋਂ ਗੁੜ ਕੱਢ ਕੇ ਲਿਜਾ ਰਿਹਾ ਸੀ। ਉਸ ਗੁੜ ਦਾ ਮਾਲਕ ਕੋਲ ਨਹੀਂ ਸੀ। ਸਾਰੇ ਗੱਜ ਕੇ ਆਖੋ ਸਤਿਨਾਮ ਵਾਹਿਗੁਰੂ। ਸਾਰੇ ਮਗਰ ਕਹਿਣ। ਫਿਰ ਵਕਤਾ ਜੀ ਕਹਿਣ ਲੱਗੇ ਕਿ ਖ਼ਾਲਸਾ ਜੀ ਇਕ ਮੱਖੀ ਅਚਾਨਕ ਆਈ ਤੇ ਗੁੜ ਦੀ ਪੇਸੀ ਚੁੱਕ ਕੇ ਉਡ ਗਈ, ਖ਼ਾਲਸਾ ਜੀ ਗੱਜ ਕੇ ਆਖੋ ਸਤਿਨਾਮ ਸ੍ਰੀ ਵਾਹਿਗੁਰੂ। ਸਭ ਨੇ ਆਖਿਆ ਨਾਲ ਸਬਦ ਭੇਟਾ ਭੀ ਦਿੱਤੀ। ਵਕਤਾ ਜੀ ਦੀਆਂ ਪੌਂ ਬਾਰਾਂ। ਸਿਆਣੇ ਸੋਚਦੇ ਨੇ ਕਿ ਵਕਤਾ ਜੀ ਨੇ ਸਭ ਸੱਚ ਕਿਹਾ ਪਰ ਮੱਖੀ ਆਈ ਤੇ ਪੇਸੀ ਗੁੜ ਦੀ ਲੈ ਕੇ ਉੱਡ ਗਈ। ਇਹ ਕੋਟਿਡ ਸੂਗਰ ਵੀ ਸਰੋਤਿਆਂ ਨੇ ਨਿਗਲ ਲਈ। ਸੋ, ਤੁਸੀਂ ਬਹੁਤ ਕੁਛ ਠੀਕ ਲਿਖਿਆ ਹੈ ਪਰ ਗੁਰੂ ਦਸਮ ਜੀ ਦੀ ਪੋਸ਼ਾਕ ਤੇ ਨੀਲੇ ਘੋੜੇ ਵਾਲੀ ਜ਼ਹਿਰ ਲਪੇਟੀ ਖੰਡ ਪਾਠਕਾਂ ਨੂੰ ਦੇਣ ਦੀ ਕ੍ਰਿਪਾ ਨਾ ਕਰਿਆ ਕਰੋ।

ਆਪ ਤੋਂ ਮਾਫ਼ੀ ਦਾ ਜਾਚਕ ਅਤੇ ਉੱਤਰ ਦੀ ਉਡੀਕ ਵਿਚ,

**ਸੰਤ ਜਗਦੀਸ਼ ਸਿੰਘ**
ਮਾਤਾ ਭਗਵਤੀ ਧਰਮ ਕਰਮ ਆਸ਼੍ਰਮ,
ਜੱਜ (ਗੁਰੂ ਜਗਜੀਤ) ਨਗਰ, ੪੦ ਖੂਹ, ਗਲੀ ਨੰ: ੮, ਅੰਮ੍ਰਿਤਸਰ

# ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਬਾਰੇ ਵਿਚਾਰ

ਘੋੜਿਆਂ ਦੀ ਨਸਲ ਦੇ ਪਾਰਖੂ ਜਾਣਦੇ ਹਨ ਕਿ ਸੰਸਾਰ 'ਤੇ ਕੋਈ ਵੀ ਨੀਲੇ ਰੰਗ ਦਾ ਘੋੜਾ ਹੁੰਦਾ ਹੀ ਨਹੀਂ। ਜੇ ਸੰਸਾਰ 'ਤੇ ਐਸੀ ਨਸਲ ਦਾ ਘੋੜਾ ਹੁੰਦਾ ਤਾਂ ਸਿਖ ਪੰਥ ਦੇ ਮਹਾਨ ਵਿਦਵਾਨ, ਵਿਦਿਆ ਮਾਰਤੰਡ, ਸਿਖ ਗ੍ਰੇਟ ਰਾਈਟਰ, ਸਿਖ ਐਜੂਕੇਸ਼ਨਲ ਫਾਊਂਡੇਸ਼ਨ ਕਾਨਫ਼ਰੰਸ ਦੇ ਪ੍ਰਧਾਨ ਸਿੰਘ ਸਭਾ ਦੇ ਵੱਡੇ ਕਾਰਕੁੰਨ, ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ, ਨੀਲੇ ਦਾ ਅਰਥ ਗਧਾ (ਖੋਤਾ) ਨਾਂ ਕਰਦੇ। ਦੇਖੋ ਮਹਾਨ ਕੋਸ਼, ਪੰਨਾ ੭੧੭। ਇਸ ਨੂੰ ਕਹਿਦੇ ਹਨ ਉਸਤਤ ਵਿਚ ਨਿੰਦਾ। ਪਰ ਧੰਨ ਨੇ ਉਹ ਦਸਵੇਂ ਗੁਰੂ ਦੇ ਸਾਦਕ ਸਿਖ, ਜੋ ਕਹਿੰਦੇ ਹਨ ਕਿ ਸਾਡਾ ਗੁਰੂ ਨੀਲੇ ਦਾ ਸਵਾਰ ਸੀ। ਘੋੜਿਆਂ ਦੀ ਨਸਲ ਦੇ ਪਾਰਖੂ ਜਾਣਦੇ ਹਨ ਕਿ ਘੋੜਿਆਂ ਦੀਆਂ ਮਸ਼ਹੂਰ ਚਾਰ ਕਿਸਮਾਂ ਹਨ। ਪਹਿਲੀ ਸਬਜ਼ਾ (ਹਰਾ) ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਬਾਜ ਰਾਜ ਲਿਖਿਆ ਹੈ ਤੇ ਦੂਜੀ ਨਸਲ ਹੈ ਚੀਨੀ। ਤੀਸਰੀ ਕਿਸਮ ਸੁਰਖੀ ਅਤੇ ਚੌਥੀ ਨਸਲ ਚੱਬਾ ਹੈ। ਸਿੱਖਾਂ ਦੇ ਬਾਰ੍ਹਵੇਂ ਗੁਰੂ ਰਾਮ ਸਿੰਘ ਜੀ ਪਾਸ ਤਿੰਨ ਨਸਲਾਂ ਦੇ ਘੋੜੇ ਸਨ। ਜਿਨ੍ਹਾਂ ਵਿਚੋਂ ਚੀਨੀ ਘੋੜੀ ਦੂਜੀ ਨਸਲ 'ਚੋਂ ਸੀ। ਦਸਮ ਗੁਰੂ ਜੀ ਪਾਸ ਚਾਰ ਨਸਲਾਂ ਦੇ ਘੋੜੇ ਸਨ। ਜਿਨ੍ਹਾਂ ਵਿਚੋਂ ਸਬਜ਼ੇ ਦੀ ਖ਼ਾਸ ਥਾਂ ਸੀ, ਕਿਉਂਕਿ ਦਸਵੇਂ ਗੁਰੂ ਜੀ ਸਬਜ਼ੇ ਦੇ ਖ਼ਾਸ ਚਾਹਵਾਨ ਸਨ। ਤਾਂ ਹੀ ਉਨ੍ਹਾਂ ਨੂੰ ਸਬਜ਼ੇ ਦਾ ਸ਼ਾਹ ਸਵਾਰ ਕਹਿ ਕੇ ਸਤਿਕਾਰਿਆ ਜਾਂਦਾ ਹੈ। ਸ੍ਰੀ ਗੁਰੂ ਦਸਮ ਜੀ ਦੀ ਦੁਹਾਈ ਦਾ ਇਕ ਮੰਤਰ ਹੈ ਜੋ ਦੁੱਖ ਨਵਿਰਤੀ ਲਈ ਪੁਰਾਣੇ ਸਾਧੂ-ਮਹਾਤਮਾ ਅਤੇ ਖ਼ਾਸ ਕਰਕੇ (ਗੁਰੂ ਕੀਆਂ ਲਾਡਲੀਆਂ ਫ਼ੌਜਾਂ ਨਿਹੰਗ ਸਿੰਘ) ਪੜ੍ਹਦੇ ਹੁੰਦੇ ਸਨ, ਪਾਠਕਾਂ ਦੀ ਗਿਆਤ ਹਿਤ ਉਹ ਮੰਤਰ ਪੇਸ਼ ਹੈ:

**ਸਬਜ਼ਾ ਘੋੜਾ ਜ਼ਰ ਕਾ ਸਾਜ਼।**
**ਜਿਸ ਊਪਰ ਬੈਠੇ**
**ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਅਵਤਾਰ।**

**ਸਭ ਸ਼ਸਤਰ ਸੋਹੇ ਪਾਸ।**
**ਹਮ ਕੋ ਦਰਸ਼ਨ ਦੀਜੋ ਆਜ।**
**ਹਮਰੇ ਦੁਸ਼ਮਨ ਹੋਣ ਖੁਆਰ।**
**ਹਮਰੇ ਦੁਸ਼ਮਣ ਤੇਰੀ ਮਾਰ।**
**ਮਦਦ ਆਵੈ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਅਵਤਾਰ।**
**ਵਾਹਿਗੁਰੂ ਜੀ ਸਹਾਇ।**
**ਅਕਾਲ ਪੁਰਖ ਜੀ ਸਹਾਇ।**

ਉਪ੍ਰੋਕਤ ਮਹਾਂਮੰਤਰ ਵਿਚ ਸਬਜ਼ੇ ਘੋੜੇ ਦਾ ਹੀ ਜ਼ਿਕਰ ਕੀਤਾ ਗਿਆ ਹੈ ਮਹਾਂਪੁਰਖਾਂ ਵੱਲੋਂ। ਇਸ ਤੋਂ ਸਿੱਧ ਹੁੰਦਾ ਹੈ ਕਿ ਨੀਲੇ ਘੋੜੇ ਦਾ ਪ੍ਰਚਾਰ ਗ਼ਲਤ ਲੋਕਾਂ ਵੱਲੋਂ ਕੀਤਾ ਗਿਆ ਹੈ। ਉਪ੍ਰੋਕਤ ਮੰਤਰ ਸਵਰਗੀ ਬਾਬਾ ਅਮਰ ਸਿੰਘ ਜੀ ਨਿਹੰਗ ਯੂ.ਪੀ. ਵਾਲੇ ਗੁਰੂ ਨਾਨਕ ਦਲ ਮੜ੍ਹੀਆਂ ਵਾਲਾ ਜਪਿਆ ਕਰਦੇ ਸ੍ਹਨ। ਇਸੇ ਮੰਤਰ ਦੁਆਰਾ ਕਈਆਂ ਰੋਗੀਆਂ ਦੇ ਦੁਖ ਦੂਰ ਕਰਦੇ ਸਨ। ਤਾਂ ਹੀ ਸ੍ਰੀ ਮੁਖਵਾਕ ਬਾਣੀ ਵਿਚ ਨੀਲੇ ਘੋੜੇ ਦਾ ਖੰਡਨ ਅਤੇ ਸਬਜ਼ੇ ਦਾ ਮੰਡਨ ਕੀਤਾ ਹੈ।

ਭਾਈ ਵੀਰ ਸਿੰਘ ਆਪਣੇ ਲਿਖੇ ਬਾਰਹਮਾਹ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਬਾਰੇ ਇਸ ਤਰ੍ਹਾਂ ਬਿਆਨ ਕਰਦੇ ਹਨ:

**ਇਕ ਧਿਰ ਰਣਜੀਤ ਨਗਾਰਾ ਘੁਰ ਦਾ,**
**ਘੋੜਾ ਸਬਜ਼ ਸੁਰੰਗ ਚੌਗਿਰਦਾ,**
**ਹੋਇਆ ਹੁਕਮ ਅਕਾਲੋਂ ਧੁਰ ਦਾ,**
**ਕਰ ਕੇ ਮਾਰ ਤੁਰਕ ਆਜੁਰਦਾ,**
**ਸੁਣ ਕੇ ਧਮਕ ਹੁਸੈਨੀ ਝੁਰਦਾ,**
**ਸਤਿਗੁਰ ਕੀਤਾ ਸਾਂਗ ਸਪੁਰਦਾ।** *(ਬਾਰਹਮਾਹਾ ਤ੍ਰਿੰਨੇ, ਪੰਨਾ ੨੦)*

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਦੇ ਘੋੜੇ ਦਾ ਰੰਗ ਨੀਲਾ ਨਹੀਂ ਸੀ।

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਜਿਥੇ ਜਿਥੇ ਵੀ ਪਾਤਿਸ਼ਾਹੀ ਅਤੇ ਅਮੀਰੀ ਠਾਠ ਵਾਲੀਆਂ ਵਸਤੂਆਂ ਦਾ ਜ਼ਿਕਰ ਆਇਆ ਹੈ, ਉਨ੍ਹਾਂ ਵਿਚ ਹਰੇ ਘੋੜਿਆਂ ਬਾਰੇ ਇੰਜ ਹੈ:

(੧) **ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥**
**ਚੀਜ ਕਰਨ ਮਨ ਭਾਵਦੇ ਹਰਿ ਬੁਝਨ ਨਾਹੀ ਹਾਰਿਆ॥**
*(ਪੰਨਾ ੪੭੨)*

ਉਪ੍ਰੋਕਤ ਪਉੜੀ ਵਿਚ ਗੁਰੂ ਜੀ ਨੇ ਸਾਰੀਆਂ ਅਮੀਰ ਵਸਤੂਆਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਹਰੇ ਰੰਗ (ਸਬਜ਼ੇ) ਘੋੜੇ, ਜੋ ਹਵਾ ਦੇ ਵੇਗ ਵਾਂਗ ਚੱਲਦੇ ਸਨ, ਉਨ੍ਹਾਂ ਦਾ ਖ਼ਾਸ ਜ਼ਿਕਰ ਹੈ।

(੨) **ਘਰ ਮੰਦਰ ਮਹਲ ਸਵਾਰੀਹਿ ਕਿਛੁ ਸਾਥਿ ਨ ਜਾਈ॥**
**ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥**

*(ਪੰਨਾ ੬੪੮)*

ਭਾਵ ਕਿ ਉਪ੍ਰੋਕਤ ਸਾਰੀਆਂ ਵਸਤਾਂ ਪ੍ਰਾਪਤ ਕਰ ਲਈਆਂ ਜਾਣ ਜਿਨ੍ਹਾਂ ਵਿਚ ਸਬਜ਼ੇ ਘੋੜੇ ਵੀ ਸ਼ਾਮਲ ਹਨ। ਜੇਕਰ ਪ੍ਰਭੂ ਭਗਤੀ ਨਹੀਂ ਕਰਦਾ ਤਾਂ ਫਿਰ ਇਹ ਸਭ ਚੀਜ਼ਾਂ ਹੇਚ ਹਨ।

(੧) **ਬਜਿ ਬਜਿ ਸਬਜ ਬਾਜਨ ਭਜਿ ਭਜਿ ਹਯਿੰਦਰ॥**

*(ਦਸਮ ਗ੍ਰੰਥ, ਚੰਡੀ ਚਰਿੱਤ੍ਰ ਦੂਸਰਾ, ਪਾ: ੧੦)*

ਭਾਵ ਕਿ ਹਰੇ (ਸਬਜ਼ੇ) ਘੋੜੇ ਭਿੜਦੇ ਹਨ ਹੁਣ ਰਣ ਖੇਤਰ ਵਿਚ।

(੨) **ਚੀਰ ਚਾਮਰ ਪੁੱਜ ਕੁੰਜਰ ਬਾਜ ਰਾਜ ਅਨੇਕ।**
(ਘੋੜਿਆਂ ਦੇ ਸਰਤਾਜ ਸਬਜ਼ੇ ਘੋੜੇ)

*(ਦਸਮ ਗ੍ਰੰਥ, ਪਾ: ੧੦, ਪੰਨਾ ੬੯੧)*

(੩) **ਹਰਿਤ ਬਾਜੀ ਰਥ ਸੋਭਨ** *(ਪੰਨਾ ੬੯੧)*
(ਹਰੇ ਘੋੜੇ ਰਥਾ ਨਾਲ ਸੋਭਦੇ ਹਨ)

(੪) **ਮੋਰ ਬਰਨ ਰਥ ਬਾਜ ਮੋਰ ਹੀ ਬਰਣ ਪਰਮ ਜਿਹ॥**
**ਅਮਿਤ ਤੇਜ ਦੁਰਧ ਰਥ ਸਤ੍ਰਲਖਿਕਰ ਕਪਤ ਤਿਹ॥**

*(ਪੰਨਾ ੬੯੪)*

ਉਪ੍ਰੋਕਤ ਸ੍ਰੀ ਮੁਖਵਾਕਾਂ ਦੀ ਰੌਸ਼ਨੀ ਵਿਚ ਵੀ ਜੇਕਰ ਮੇਰੇ ਵਰਗਾ ਅਖੌਤੀ ਮੂਰਖ ਵਿਦਵਾਨ ਸ੍ਰੀ ਗੁਰੂ ਦਸਵੇਂ ਜੀ ਦਾ ਨੀਲਾ ਘੋੜਾ (ਗਧਾ ਮਹਾਨ ਕੋਸ਼ ਅਨੁਸਾਰ) ਹੀ ਕਹੀ ਜਾਵੇ ਤਾਂ ਉਸ ਦੀ ਬੁੱਧੀ 'ਤੇ ਆਪ ਜੀ ਵਰਗੇ ਬੁੱਧੀਮਾਨ ਹਉਕਾ ਹੀ ਭਰ ਸਕਦੇ ਹਨ, ਇਸ ਤੋਂ ਵੱਧ ਹੋਰ ਕੁਝ ਨਹੀਂ।

## ਸਿੱਖ ਵਿਦਵਾਨਾਂ ਤੋਂ ਮੁਆਫ਼ੀ

ਮੈਂ ਵਿਦਵਾਨਾਂ ਤੋਂ ਮੁਆਫ਼ੀ ਚਾਹੁੰਦਾ ਹਾ ਕਿ ਜੋ ਉਪ੍ਰੋਕਤ ਪ੍ਰਮਾਣ ਹਨ, ਇਹ ਮੈਂ ਪਹਿਲੀ ਵਾਰ ਹੀ ਪੇਸ਼ ਕੀਤੇ ਹਨ। ਇਸ ਤੋਂ ਪਹਿਲਾਂ ਤਹਿਰੀਰੀ

ਤੇ ਤਕਰੀਰੀ ਨਹੀਂ ਸੁਣੇ ਸੁਣਾਏ। ਨਾਮਧਾਰੀ ਵਿਦਵਾਨ ਵੀ ਜ਼ਬਾਨੀ ਕਲਾਮੀ ਜਾ ਮਹਾਨ ਕੋਸ਼ ਦਾ ਹਵਾਲਾ ਦੇ ਕੇ ਨੀਲੇ ਘੋੜੇ ਦਾ ਖੰਡਨ ਕਰਦੇ ਹਨ ਪਰ ਗੁਰਬਾਣੀ ਦੇ ਪ੍ਰਮਾਣਾਂ ਤੋਂ ਰਹਿਤ। ਆਪ ਤੋਂ ਵੱਡੇ ਵਿਦਵਾਨਾਂ ਤੋਂ ਮੈਂ ਮੁਆਫ਼ੀ ਚਾਹੁੰਦਾ ਹਾਂ। ਪ੍ਰਮਾਣ ਤਾਂ ਹੋਰ ਵੀ ਸਿਖ ਸਾਹਿਤ ਵਿਚੋਂ ਦਿੱਤੇ ਜਾ ਸਕਦੇ ਹਨ ਪਰ ਭਾਵ ਸਥਾਨਾ ਹੈ।

## ਸਾਰੰਸ਼

ਸਾਰੰਸ਼ ਇਹ ਹੈ ਕਿ ਗੁਰਮਤਿ (ਖ਼ਾਲਸਾ ਪੰਥ) ਅਬਿਲੰਬੀ ਹਰ ਇਨਸਾਨ ਨੂੰ ਖ਼ਾਸ ਕਰਕੇ ਗੁਰਬਾਣੀ ਨੂੰ ਮੰਨਣ ਵਾਲਿਆਂ ਨੂੰ (ਹਰ ਸਿਖ ਅਤੇ ਸਹਿਜਧਾਰੀ ਨੂੰ) ਕਦੇ ਵੀ ਨੀਲਾ ਕਾਲਾ ਰੰਗ ਤੇ ਨੀਲੇ ਘੋੜੇ ਦਾ ਪ੍ਰਚਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਸ਼ਾਸਤਰ ਤੇ ਬਾਣੀ ਦੇ ਪ੍ਰਤੀਕੂਲ ਹੈ। ਇਸ ਤੋਂ ਉਲਟ ਕਰਨਾ ਗੁਰੂ ਤੋਂ ਬੇਮੁਖ ਹੋਣਾ ਤੇ ਪਾਪ ਦਾ ਭਾਗੀ ਬਨਣਾ ਹੈ। ਸ਼ਾਸਤਰਕਾਰਾਂ ਨੇ ਗੁਰੂ ਤੋਂ ਬੇਮੁਖ ਨੂੰ ਛੇ ਹੱਤਿਆ ਦਾ ਭਾਗੀ ਮੰਨਿਆ ਹੈ। ਇਕ ਹੱਤਿਆ ੯੬ ਕਰੋੜ ਪਾਪਾ ਦੇ ਬਰਾਬਰ ਮੰਨੀ ਹੈ। ਛੇ ਹੱਤਿਆਂ ਇਹ ਹਨ:

**ਰਿਣ ਹੱਤਿਆ, ਕੰਨਿਆ ਹੱਤਿਆ, ਵਿਸ਼ਵਾਸਘਾਤ ਅਧਿਕਾਇ॥**
**ਗਊ ਬ੍ਰਾਹਮਣ ਮਾਰੀਐ ਗੋਤ੍ਰੀ ਹੱਤ ਕਰਾਇ॥**
**ਖਟ ਹਤਿਆ ਕੇ ਤੁਲ ਹੈ ਸਿਖ ਗੁਰੂ ਤੋਂ ਫਿਰ ਜਾਇ॥**

*(ਜਨਮ ਸਾਖੀ)*

**ਗਊ ਬ੍ਰਾਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥**
**ਫਿਟਕ ਫਿਟਕ ਕੋੜੁ ਬਦੀਆ ਸਦਾ ਸਦਾ ਅਭਮਾਨੁ॥੪॥**
**ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥**

*(ਪੰਨਾ ੧੪੧੩)*

## ਸਫ਼ੈਦ ਬਸਤਰਾਂ ਬਾਰੇ ਸ਼ੰਕਾ ਅਤੇ ਉਸਦਾ ਸਮਾਧਾਨ

### ਸ਼ੰਕਾ

ਤੁਹਾਡੀਆਂ ਉਕਤੀਆਂ ਜੁਗਤੀਆਂ ਤੇ ਪ੍ਰਮਾਣ ਬੜਾ ਵਜ਼ਨ ਰੱਖਦੇ ਹਨ। ਪਰ ਬਾਣੀ ਕਹਿੰਦੀ ਹੈ ਕਿ:

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥**

*(ਪੰਨਾ ੭੫੧)*

**ਸਮਾਧਾਨ**

ਸ੍ਰੀ ਸ਼ੰਕਾਵਾਦੀ ਜੀਉ, ਬਾਣੀ ਕਦੇ ਕਹਿੰਦੀ ਨਹੀਂ ਕਿਉਂਕਿ ਬਾਣੀ ਜੜ੍ਹ ਵਸਤੂ ਹੈ। ਹਾਂ, ਗੁਰੂ ਸਾਹਿਬਾਂ ਨੇ ਗੁਰਬਾਣੀ ਦੁਆਰਾ ਕਿਹਾ ਹੈ। ਸ੍ਰੀ ਜੀ, ਉਪਰਲੇ ਇਕ ਅਧੂਰੇ ਪ੍ਰਮਾਣ ਨਾਲ ਆਪ ਨੀਲੇ ਕਾਲੇ ਬਸਤਰਾਂ ਦਾ ਗੁਰਮਤਿ ਵਿਚ ਮੰਡਨ ਨਹੀਂ ਕਰ ਸਕਦੇ। ਪੂਰਾ ਪਾਠ ਇੰਜ ਹੈ:

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਉਪਜੈ ਦੂਜੈ ਵਿਆਪੇ ਚੋਰ ਜੀਉ ॥**
**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥**
**ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥**
**ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥**
**ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥**

*(ਪੰਨਾ ੭੫੧)*

ਉਪ੍ਰੋਕਤ ਅਸ਼ਟਪਦੀ ਸੂਹੀ ਰਾਗ ਦੇ ਨੌਵੇਂ ਘਰ ਵਿਚ ਉਚਾਰੀ ਹੈ ਜਿਸ ਦੀਆਂ ੨੬ ਤੁਕਾਂ ਹਨ। ਆਰੰਭਿਕ ਤੁਕ ਹੈ:

**ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥**

ਅਤੇ ਇਸ ਸ਼ਬਦ ਦੀ ਮੇਨ (ਕੇਂਦਰੀ) ਤੁਕ ਇਹ ਹੈ:

**ਰੰਗਣ ਵਾਲਾ ਸੇਵੀਐ**
**ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ ॥**

ਉਪ੍ਰੋਕਤ ਤੁਕਾਂ ਵਿਚ ਗੁਰੂ ਜੀ ਪਹਿਲਾ ਰੰਗ, ਦੂਜਾ ਰੰਗਣ ਵਾਲਾ, (ਰੰਗਰੇਜ਼) ਤੇ ਤੀਸਰਾ ਰੰਗੀਣ ਵਾਲਾ ਜਗਿਆਸੂ, ਤਿੰਨ ਨਾਇਕ ਦੱਸਦੇ ਹਨ। ਤਿੰਨਾਂ ਦੀਆਂ ਆਕਾਰੀ ਤੇ ਨਿਰੰਕਾਰੀ ਦੋ ਕਿਸਮਾਂ ਹਨ—(੧) ਨਿਰੰਕਾਰੀ ਅਵਸਥਾ ਹੈ ਪ੍ਰਭੂ ਤੇ ਨਾਮ ਰੂਪੀ ਰੰਗ, (੨) ਪ੍ਰਭੂ ਦਾ ਆਕਾਰੀ ਬਸਤਰਾਂ ਤੇ ਸਰੀਰ ਰੂਪੀ ਰੰਗ ਤੇ ਬਸਤਰਧਾਰੀ ਪ੍ਰਭੂ—ਸਤਿਗੁਰੂ ਆਕਾਰੀ। ਨਿਰੰਕਾਰੀ ਸਰਬ ਵਿਆਪਕ ਪ੍ਰਭੂ। ਜਿਸ ਪ੍ਰਭੂ ਨੂੰ ਮੈਂ ਪ੍ਰਾਪਤ ਕੀਤਾ ਹੈ, ਉਸ ਦੇ ਬਸਤਰ ਚਿੱਟੇ ਹਨ।

**ਚਿਟੇ ਜਿਨ ਕੇ ਕਪੜੇ ਮੈ ਲੇ**—ਭਾਵਅਰਥ ਹੈ ਕਿ ਜਿਨ ਕੇ ਬਸਤਰ ਸਫ਼ੈਦ ਹੈਂ। ਵੋ ਕੌਣ ਹੈ? ਵੋ ਹੈਂ ਮੇਰੇ ਸੁਆਮੀ ਸਤਿਗੁਰੂ ਅਕਾਲ ਪੁਰਖ।

ਪ੍ਰਮਾਣ

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥**
**ਸਭੁ ਕੋ ਸਚਿ ਸਮਾਵੈ॥** *(ਪੰਨਾ ੪੭੦)*

ਐਸੇ ਜੋ ਸਫ਼ੈਦ ਬਸਤਰ ਵਾਲੇ ਸਤਿਗੁਰੂ ਹੈਂ—**ਮੈਂ ਲੇ**—ਮੈਨੇ ਲੇ—ਪ੍ਰਾਪਤ ਕੀਏ ਹੈਂ। ਕੈਸੇ ?

ਉੱਤਰ :—**ਚਿਤ ਕਠੋਰ ਜੀਉ॥**—ਮਜ਼ਬੂਤ ਮਨ ਸੇ—ਇਤਨੇ ਮਜ਼ਬੂਤ ਮਨ ਸੇ ਕਿ ਛੋੜੇ ਨਹੀਂ ਜਾ ਸਕਦੇ। ਕਿਉਂਕਿ ਜੋ ਵਸਤੂ ਉਤਲੇ ਮਨੋਂ ਪ੍ਰਾਪਤ ਕਰੀਏ, ਉਹ ਛੱਡੀ ਜਾ ਸਕਦੀ ਹੈ ਪਰ ਜਿਹੜੀ ਚੀਜ਼ ਮਜ਼ਬੂਤ ਮਨ ਨਾਲ ਪ੍ਰਾਪਤ ਕੀਤੀ ਜਾਏ ਉਹ ਤਾਂ ਮਰਨ ਤਕ ਨਹੀਂ ਛੱਡੀ ਜਾਂਦੀ। ਜੋ ਇਸ ਤੋਂ ਉਲਟ ਹਨ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ?

ਉੱਤਰ :—**ਤਿਨ ਮੁਖ ਨਾਮੁ ਨ ਊਪਜੈ**—ਅਰਥ :—ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ।

**ਬਿਨ ਸਤਿਗੁਰ ਨਾਮ ਨ ਪਾਈਐ ਭਾਈ॥**
**ਬਿਨ ਨਾਵੈ ਭਰਮ ਨ ਜਾਈ॥**

ਕਿਉਂਕਿ ਉਹ ਦੂਜੇ, ਭਾਵ ਗੁਰੂ ਕੀ ਮੁਖ਼ਾਲਫ਼ਤ ਵਿਚ ਲੱਗੇ (ਉਹ ਚੋਰ ਕਹੇ ਜਾਂਦੇ ਹਨ) ਕਿਉਂਕਿ ਉਹ **ਮੂਲ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥** ਅਰਥ :—ਉਹ ਪੁਰਸ਼ ਆਪਣੇ ਮੁੱਢ (ਗੁਰੂ ਪ੍ਰਮਾਤਮਾ) ਸੇਤੰਬਰ ਸੁਆਮੀ ਸਤਿਗੁਰੂ ਜੋ ਸਫ਼ੈਦ ਬਸਤਰ ਧਾਰੀ ਹਨ, ਉਸ ਨੂੰ ਨਹੀਂ ਬੁੱਝਦੇ (ਸਮਝਦੇ) ਉਹ (ਮੱਝ ਗਊ ਆਦਿਕ) ਖਰ ਆਦਿਕ ਢੋਰ ਹਨ (ਮਰੇ ਪਸ਼ੂਆਂ ਦੀ ਤਰ੍ਹਾਂ)।

**ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ॥**

ਭਾਵ ਕਿ ਬੰਦਾ ਨਿਤਾ ਪ੍ਰਤੀ ਹਰ ਖ਼ੁਸ਼ੀਆਂ ਕਰਦਾ ਹੈ, ਅਤੇ ਨਿਤਾ ਪ੍ਰਤੀ ਸੁਖ ਮੰਗਦਾ ਹੈ।

**ਕਰਤਾ ਚਿਤ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ॥**

ਜਿਸ ਦਾ ਭਾਵ ਹੈ ਕਿ ਜਿਸ ਕਰਤੇ ਨੇ ਸੁਖ ਦੇਣੇ ਹਨ (ਸੇਤੰਬਰ ਸੁਆਮੀ) ਕਦੇ ਚਿਤ ਨਹੀਂ ਆਉਂਦਾ। ਇਸ ਕਰਕੇ ਮੁੜ ਮੁੜ ਕੇ ਦੁਖ ਆ ਕੇ ਲੱਗਦੇ ਹਨ।

**ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥**

ਕੀਤੇ ਕਰਮਾਂ ਅਨੁਸਾਰ ਦੁਖ ਸੁਖ ਦੇਣ ਵਾਲਾ ਸੇਤੰਬਰ ਸੁਆਮੀ ਜਿਸ ਦੇ ਮਨ ਵਿਚ ਵੱਸਦਾ ਹੈ, ਉਸ ਦੇ ਤਨ (ਸਰੀਰ) ਵਿਚ ਕਿਸ ਗੱਲ ਦੀ ਭੁੱਖ ਰਹਿ ਜਾਂਦੀ ਹੈ ? ਭਾਵ ਕਿ ਸਭ ਭੁੱਖਾਂ ਖ਼ਤਮ ਹੋ ਜਾਂਦੀਆਂ ਹਨ। ਭਾਵ—ਕਿਸੇ ਪਦਾਰਥ ਦੀ ਭੁੱਖ ਨਹੀਂ ਰਹਿੰਦੀ। ਸੋ ਸ੍ਰੀ ਮਾਨ ਜੀ, ਉਪ੍ਰੋਕਤ ਸ਼ਬਦ ਦੁਆਰਾ ਨਾ ਤੇ ਨੀਲੇ ਕਾਲੇ ਬਸਤਰਾਂ ਦਾ ਮੰਡਨ ਹੁੰਦਾ ਹੈ, ਸਗੋਂ ਉਲਟਾ ਖੰਡਨ ਹੁੰਦਾ ਹੈ। ਜੇਕਰ ਆਪ ਦੇ ਅਨੁਸਾਰ ਪਾਠ ਚਿੱਟੇ **ਜਿਨਕੇ ਕਪੜੇ ਮੈਲੇ ਚਿਤ ਕਠੋਰ ਜੀਉ।** ਕੀਤਾ ਜਾਵੇ ਤਾਂ ਵੀ ਪਖੰਡ ਦਾ ਹੀ ਖੰਡਨ ਮੰਨਿਆ ਜਾਏਗਾ। ਨੀਲੇ ਕਾਲੇ ਬਸਤਰਾਂ ਦਾ ਮੰਡਨ ਕਦੇ ਵੀ ਨਹੀਂ ਮੰਨਆ ਜਾਵੇਗਾ ਕਿਉਂਕਿ ਬਾਣੀ ਵਿਚ ਗੁਰੂ ਸਾਹਿਬਾਂ ਨੂੰ ਵਿਸ਼ਨੂੰ ਭਗਵਾਨ (ਕਮਲਾਪਤੀ) ਦਾ ਅਵਤਾਰ ਮੰਨਿਆ ਹੈ। ਜਿਵੇਂ ਕਿ :

**ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥**

*(ਪੰਨਾ ੧੩੯੫)*

ਜਿਸ ਦੇ ਸੱਜੇ ਹੱਥ ਵਿਚ ਕਮਲ ਫੁੱਲ ਹੈ। ਪ੍ਰਮਾਣ :

**ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**

*(ਪੰਨਾ ੧੩੯੪)*

ਜਿਸ ਦੀ ਉਪਮਾ ਸ਼ਾਸਤਰਕਾਰਾਂ ਨੇ ਇੰਜ ਕੀਤੀ ਹੈ :

**ਸ਼ਾਂਤਾਕਾਰੰ ਭੁਜੰਗ ਸਯਨਮ ਪਦਮ ਨਾਭੰ ਸੁਰੇਸ਼ਮ ॥**
**ਵਿਸ਼ਵਾਧਾਰੰ, ਗਗਨ, ਸਾਦ੍ਰਿਸ਼ੰ, ਮੇਘ ਵਰਣੰ, ਸੁਭ ਅੰਗਮ ॥**
**ਲਕਸ਼ਮੀ ਕਾਂਤੰ, ਕਮਲ ਨਯਨੰ, ਯੋਗਿਭਿਰ ਧਯਾਨ ਗਮਯਮ ॥**
**ਵੰਦੇ ਵਿਸ਼ਣੂ: ਭਵ ਭਯ ਹਰਮ ਸਰਬ ਲੋਕੇਕ ਨਾਥਮੁ ॥**

ਉਪ੍ਰੋਕਤ ਸੰਸਕ੍ਰਿਤ ਦੇ ਸਲੋਕ ਦਾ ਅਰਥ ਹੈ ਕਿ ਸ਼ਾਤੀ ਸਰੂਪ ਸੱਪ ਦੀ ਸੇਜ 'ਤੇ ਸਉਣ ਵਾਲਾ, ਸੋਹਣੇ ਅੰਗਾਂ ਵਾਲਾ, ਸਫ਼ੈਦ ਰੰਗ ਵਾਲਾ, ਕਮਲਾਪਤੀ, ਜਿਸ ਦਾ ਸਿਮਰਨ ਜ਼ੋਗੀ ਜਨ ਕਰਦੇ ਹਨ, ਉਸ ਵਿਸ਼ਨੂੰ ਨੂੰ

ਮੈਂ ਨਮਸਕਾਰ ਕਰਦਾ ਹਾਂ, ਜੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ। ਇਸ ਲਈ ਸ੍ਰੀ ਜੀ ਉਪ੍ਰੋਕਤ ਬਾਣੀ ਵਾਲੇ ਨਾਰਾਇਣ ਨੂੰ ਕੋਈ ਵੀ ਬੁੱਧੀਜੀਵੀ ਪੁਰਸ਼ ਨੀਲੇ ਬਸਤਰ ਧਾਰੀ ਨਹੀਂ ਮੰਨੇਗਾ। ਇਹੋ ਕਾਰਨ ਸੀ ਕਿ ਗੁਰੂ ਨਾਨਕ ਦੇ ਬਾਰ੍ਹਵੇਂ ਵਾਰਿਸ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਬੀਬੀਆਂ ਨੂੰ ਤਾਕੀਦੀ ਹੁਕਮ ਕੀਤਾ ਹੈ ਕਿ ਜਿਥੇ ਤੁਸੀਂ ਮਰਯਾਦਾ ਰੱਖਣੀ ਹੈ, ਉਥੇ ਨੀਲੇ ਕਾਲੇ ਰੰਗ ਦਾ ਖ਼ਾਸ ਧਿਆਨ ਦੇਣਾ ਹੈ ਕਿ ਇਹ ਵਰਤੋਂ ਵਿਚ ਨਾ ਆਵੇ। ਉਸ ਦਾ ਹਵਾਲਾ ਸ੍ਰੀ ਬਾਬਾ ਕਾਲਾ ਸਿੰਘ ਜੀ ਨੰਗਲ ਵਾਲੇ ਨਾਮਧਾਰੀ ਸਿੰਘਾਂ ਦੇ ਪੰਥ ਪ੍ਰਕਾਸ਼ ਵਿਚ ਇੰਜ ਦੇਂਦੇ ਹਨ। ਯਥਾ :

**ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦੇਂਦੇ,**
**ਬੁੱਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।**
**ਨਾਮ ਦਾਨ ਇਸ਼ਨਾਨ ਸਣ ਕੇਸ਼ ਕਰਨਾ,**
**ਖੋਲ੍ਹ ਗੁੱਤ-ਜੂੜਾ ਸਿਰ ਧਾਰ ਬੀਬੀ।**
**ਡੋਰੀ, ਖਮਣੀ ਸੁੱਟ ਪਰਾਂਦਿਆਂ ਨੂੰ,**
**ਪਾਸ ਰੱਖੀਂ ਤੂੰ ਪੰਜ ਕੱਕਾਰ ਬੀਬੀ।**
**ਨੱਥ, ਚੌਂਕ ਤੇ ਵਾਲੀਆਂ ਡੰਡੀਆਂ ਜੋ,**
**ਤੀਲੀ ਲੌਂਗ ਨੂੰ ਦੇਵੀਂ ਉਤਾਰ ਬੀਬੀ।**
**ਛੱਲੇ ਪੌਂਚੀਆਂ ਹੱਥੀਂ ਨਾ ਮੂਲ ਪਾਵੀਂ,**
**ਸੋਧ ਨਾਲ ਹੈ ਇਹਨਾਂ ਦੀ ਖਾਰ ਬੀਬੀ।**
**ਸੋਨਾ ਕੂੜ, ਰੁਪਾ ਗੁਰਾਂ ਹੁਕਮ ਦਿੱਤਾ,**
**ਕੂੜ ਸਮਝਣਾ ਪਹਿਨਣ ਹਾਰ ਬੀਬੀ।**
**ਬਸਤਰ ਚਿੱਟੇ ਪਹਿਨਣਾ ਕਾਟ ਦੇਸੀ,**
**ਬਾਣਾ ਗੁਰਮੁਖੀ ਜੋ ਚੂੜੀਦਾਰ ਬੀਬੀ।**
**ਸੂਹਾ ਰੰਗ ਕਾਲਾ ਨਹੀਂ ਅੰਗ ਲਾਉਣਾ,**
**ਨੀਲਾ ਰੰਗ ਦੇਣਾ ਦੂਰ ਡਾਰ ਬੀਬੀ।**
**ਹਦਰ, ਸ਼ੇਖ, ਭੈਰੋ, ਗੁੱਗਾ ਪੂਜਣੇ ਨਾ**
**ਪਖੰਡ ਭੇਖ ਨੂੰ ਦੇਣਾ ਉਤਾਰ ਬੀਬੀ।**
**ਰੋਣਾ, ਪਿੱਟਣਾ, ਸਿਆਪਾ ਨਾ ਕਰੀਂ ਜਾ ਕੇ,**
**ਮਰੇ ਸਾਕ-ਸਬੰਧ ਵਿਚਾਰ ਬੀਬੀ।**

**ਲੋਰੀ ਦੇਣੀ ਹੈ ਦੇਸ਼ ਆਜ਼ਾਦ ਹੋਵੇ,**
**ਕਰਨਾ ਭਾਰਤ ਨੂੰ ਸਦਾ ਪਿਆਰ ਬੀਬੀ।**
**ਕਾਲਾ ਸਿੰਘ ਦੇਖਿਆ ਮੈਂ ਹੁਕਮਨਾਮਾ,**
**ਤਾਂ ਹੀ ਲਿਖਿਆ ਕਲਮ ਪਸਾਰ ਬੀਬੀ।**

ਉਪ੍ਰੋਕਤ ਹੁਕਮਨਾਮੇ ਵਿਚ ਗੁਰੂ ਜੀ ਨੇ ਨੀਲੇ ਕਾਲੇ ਰੰਗ ਦੀ ਖ਼ਾਸ ਮਨਾਹੀ ਕੀਤੀ ਹੈ ਕਿਉਂਕਿ ਰੰਗਾਂ ਬਾਰੇ ਬੰਦਿਆਂ ਨਾਲੋਂ ਬੀਬੀਆਂ ਦੀ ਵੱਖਰੀ ਤੇ ਵਧੇਰੇ ਰੁੱਚੀ ਹੁੰਦੀ ਹੈ।

# ਸਾਸਤਰਾਂ, ਵੇਦਾਂ ਦੇ ਪ੍ਰਮਾਣ

ਹੁਣ ਸੰਸਕ੍ਰਿਤ ਸਾਹਿਤ ਜੋ ਕਿ ਗੁਰਬਾਣੀ ਦੇ ਅਨੁਕੂਲ ਹੈ। ਇਸ ਸਾਹਿਤ ਦੇ ਰਚਤਾ ਮਹਾਂਪੁਰਸ਼ਾਂ ਨੇ ਨੀਲ ਦਾ ਖੰਡਨ ਕੀਤਾ ਹੈ

ਉਨ੍ਹਾਂ ਰਿਸ਼ੀ-ਮੁਨੀਆਂ ਦੇ ਸ਼ਲੋਕ ਅਰਥਾਂ ਸਮੇਤ ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਹਨ :

(੧) **ਏਕਪਙਕਤਯੁਪਵਿਸ਼ਟਾਨਾਂ ਭੋਜਨੇਸ਼ੁ ਪ੍ਰਿਥਕ ਪ੍ਰਿਥਕ।**
**ਯਧੇਕੋ ਲਭਤੇ ਨੀਲੀਂ ਸਰਵੇ ਤੇ ਅਸ਼ੁਚਯਃ ਸਮ੍ਰਿਤ੍ਰਾ।**
**ਯਸਯ ਪਟੇ ਪੱਟਸੂਤਰੇ ਨੀਲੀ ਰਕਤੋ ਹਿ ਦ੍ਰਿਸ਼ਯਤੇ।**
**ਤਿਰਾਤ੍ਰੰ ਤਸਯ ਦਾਤਵਯੰ ਸ਼ੇਸ਼ਾ ਸਚੈਵੋ ਪਵਾਸਿਨੁਃ।**

*(ਅਤ੍ਰਿ ਸੰਹਿਤਾ, ੨੪੪-੪੫)*

ਉਪ੍ਰੋਕਤ ਸੰਸਕ੍ਰਿਤ ਦੇ ਸਲੋਕ ਦਾ ਅਰਥ ਹੈ ਕਿ ਭੋਜਨ ਲਈ ਬੈਠੇ ਇਕ ਪੰਗਤ ਵਿਚ ਅੱਡ ਅੱਡ ਮਨੁੱਖਾਂ ਵਿਚੋਂ ਜੇ ਇਕ ਵੀ ਮਨੁੱਖ ਨੀਲੇ ਬਸਤਰ ਧਾਰ ਕੇ ਬੈਠਾ ਹੋਵੇ, ਉਸ ਦੇ ਕਾਰਨ ਸਾਰੇ ਹੀ ਅਪਵਿੱਤਰ ਮੰਨੇ ਜਾਂਦੇ ਹਨ। ਉਸ ਸਮੇਂ ਜਿਸ ਦੇ ਸਧਾਰਨ ਜਾਂ ਰੇਸ਼ਮੀ ਕੱਪੜੇ ਵਿਚੋਂ ਨੀਲਾ ਕੱਪੜਾ ਜਾਂ ਉਸ ਦਾ ਅੰਸ਼ ਦਿਖ ਜਾਵੇ, ਉਸ ਨੂੰ ਤ੍ਰਿਾਤ੍ (ਵਰਤ) ਕਰਨਾ ਚਾਹੀਦਾ ਹੈ ਅਤੇ ਉਸ ਦੇ ਨਾਲ ਬੈਠਣ ਵਾਲਿਆਂ ਨੂੰ ਵੀ ਉਸ ਦਿਨ ਉਪਵਾਸ ਕਰਨਾ ਚਾਹੀਦਾ ਹੈ ਤਾਂ ਹੀ ਨੀਲ ਦੇ ਦੋਸ਼ ਤੋਂ ਮੁਕਤ ਹੋਈਦਾ ਹੈ।

(੨) **ਪਾਲਨਾਦ ਵਿਕ੍ਰਯਾਚੈੱਵ ਤਦਵ੍ਰਿਤਯਾ ਚੋਪ ਜੀਵਨਾਤ।**
**ਪਤਿੱਤਸਤੁ ਭਵੇਦ੍ਵਿ ਪ੍ਰਸਿਤ੍ਰਭਿ ਕ੍ਰਿਚਛ੍ਰੈਵ੍ਰਿ ਸ਼ੁਧਯਤੀ।**

*(ਅਗਿੰਰ੍ਹ ਸਿਮ੍ਰਿਤੀ)*

ਇਸ ਸ਼ਲੋਕ ਦਾ ਅਰਥ ਹੈ ਕਿ ਨੀਲ ਦੀ ਖੇਤੀ, ਵੇਚਣ ਅਤੇ ਇਸ ਦੇ ਰੋਜ਼ਗਾਰ ਨਾਲ ਰੋਜ਼ੀ ਰੋਟੀ ਕਮਾਉਣ ਵਾਲਾ ਬ੍ਰਾਹਮਣ (ਸਾਧੂ) ਪਤਿਤ ਹੋ ਜਾਂਦਾ ਹੈ। ਫਿਰ ਤਿੰਨ ਕ੍ਰਿਚਛੂ ਵਰਤ ਕਰਨ ਨਾਲ ਉਹ ਸ਼ੁੱਧ ਹੁੰਦਾ ਹੈ।

**(੩) ਨੀਲੀ ਰਕਤੇਨ ਵਸਤ੍ਰੇਣ ਯਦੰਨ ਮੁਪ ਦੀਯਤੇ।**
**ਨੋਪਤਿਸ਼ਠਤਿ ਦਾਤਾਰੰ ਭੋਗਤਾ ਭੁਙੱਤੇ ਕਿਲਿਬਸ਼ਮ।**

ਭਾਵ ਕਿ ਨੀਲੇ ਬਸਤਰ ਨੂੰ ਪਾ ਕੇ ਜੋ ਅੰਨ ਦਾਨ ਦਿੱਤਾ ਜਾਂਦਾ ਹੈ, ਉਹ ਦੇਣ ਵਾਲੇ ਨੂੰ ਨਹੀਂ ਮਿਲਦਾ ਅਤੇ ਉਸ ਅੰਨ ਨੂੰ ਖਾਣ (ਵਰਤਣ) ਵਾਲੇ ਨੂੰ ਵੀ ਇਸ ਦਾ ਫਲ ਪਾਪ ਭੋਗਣਾ ਪੈਂਦਾ ਹੈ।

**(੪) ਨੀਲਯਾ ਚੋਪਹਤੇ ਛੇਤ੍ਰੇ ਸਸਯੰ ਯੱਤੁ ਪ੍ਰੋਹਤਿ।**
**ਅਭੋਜਯੰ ਤਦ ਦ੍ਵਿਜਾਤੀਨਾ ਭੁਕਤਵਾ ਚਾਨਦ੍ਰਾਯਣੰ ਚਰੇਤ।**

*(ਅੰਗਿਰੁ ਸਿਮ੍ਰਿਤੀ)*

ਉਪ੍ਰੋਕਤ ਸ਼ਲੋਕ ਦਾ ਅਰਥ ਹੈ ਕਿ ਨੀਲ ਬੀਜਣ ਨਾਲ ਦੂਸ਼ਿਤ ਹੋਏ ਖੇਤ ਵਿਚ ਜੋ ਅੰਨ ਪੈਦਾ ਹੁੰਦਾ ਹੈ ਉਹ ਦ੍ਵਿਜਾਤੀਔਂ ਦੇ ਖਾਣ ਯੋਗ ਨਹੀਂ ਹੁੰਦਾ। ਖਾ ਲੈਣ ਤੇ ਚੰਦ੍ਰਾਇਣ ਵਰਤ ਕਰਨਾ ਪੈਂਦਾ ਹੈ। ਦਿਵਜਾਤੀਆਂ, ਜਿਨ੍ਹਾਂ ਨੂੰ ਅਛੂਤ ਨਹੀਂ ਮੰਨਿਆ ਜਾਂਦਾ, ਜਿਵੇਂ ਬ੍ਰਾਹਮਣ, ਖੱਤਰੀ, ਵੈਸ਼।

**(੫) ਰੋਮਕੂਪੈਰਯਦਾ ਗਚਛੇਦ੍ਰਸੋ ਨੀਲਯਾਸਤੁ ਕਹਿਰਚਿਤ੍।**
**ਪਤਿਤਸਤੁ ਭਵੇਦ੍ਵਿਪ੍ਰਸਿਤ੍ਰਭਿ: ਕ੍ਰਿਚਛ੍ਰੈਂ ਵਿਰਸ਼ੁਧਯਤੀ।**

*(ਆਪਸਤਸਬ ਸਿਮ੍ਰਿਤੀ)*

ਉਪ੍ਰੋਕਤ ਸਲੋਕ ਦਾ ਅਰਥ ਹੈ ਕਿ ਜੇਕਰ ਕਦੇ ਰੋਮ ਕੂਪਾਂ ਦੁਆਰਾ ਨੀਲ ਦਾ ਰਸ ਅੰਦਰ ਚਲਾ ਜਾਵੇ ਤਾਂ ਬ੍ਰਾਹਮਣ (ਸਾਧੂ) ਪਤਿਤ ਹੋ ਜਾਂਦਾ ਹੈ। ਫਿਰ ਤਿੰਨ ਕ੍ਰਿਚਛੂ ਵਰਤ ਕਰਨ ਨਾਲ ਸ਼ੁੱਧ ਹੁੰਦਾ ਹੈ।

**(੬) ਨੀਲੀ ਰਕਤੇਨ ਵਸਤ੍ਰੇਣ ਯਦਅੱਨਮੁਪਦੀਯਤੇ।**
**ਅਭੋਜਯੰ ਤਦ ਦ੍ਵਿਜਾਤੀਨਾਂ ਭੁਕਤਵਾ ਚਾਨਦ੍ਰਾਇਣ ਚਰੇਤ।**

*(ਆਪਸਤਮਬ ਸਿਮ੍ਰਿਤੀ)*

ਭਾਵ ਕਿ ਨੀਲ ਨਾਲ ਰੰਗੇ ਹੋਏ ਬਸਤਰਾਂ ਦੁਆਰਾ ਜੇਕਰ ਅੰਨ ਲਿਆਂਦਾ ਜਾਵੇ ਤਾਂ ਉਹ ਦਿਵਜਾਤੀਆਂ (ਬ੍ਰਾਹਮਣ, ਖੱਤਰੀ ਤੇ ਵੈਸ਼ਾਂ ਦੇ ਖਾਣ ਯੋਗ ਨਹੀਂ ਰਹਿੰਦਾ) ਇਸ ਦੋਸ਼ ਮੁਕਤੀ ਵਾਸੇ ਚੰਦ੍ਰਇਣ ਵਰਤ ਕਰਨਾ ਚਾਹੀਦਾ ਹੈ। ਬਾਣੀ ਵਿਚ ਵੀ ਆਇਆ ਹੈ :

**ਵਰਤ ਕਰੇ ਚੰਦ੍ਰਾਇਣਾ॥** *(ਮਾਰੂ ਡਖਣੇ, ਮ: ੫)*

**(੭) ਨੀਲੀ ਵ੍ਰਿਛੇਣ ਪਕੰ ਤ ਅੰਨਮਸ਼੍ਨਾਤਿ ਚੇਦੁ ਦ੍ਵਿਜ।**
**ਆਹਾਰ ਵਮਨੰ ਕ੍ਰਿਤਵਾ ਪੰਚਗਵਯੇਨ ਸ਼ੁਧਯਤਿ।**

*(ਅੰਗਰਿ ਸਿਮ੍ਰਿਤੀ)*

ਇਸ ਦਾ ਅਰਥ ਹੈ ਕਿ ਜੇਕਰ ਬ੍ਰਾਹਮਣ (ਸਾਧੂ) ਨੀਲ ਦੀ ਲੱਕੜੀ ਦਾ ਪਕਾਇਆ ਹੋਇਆ ਖਾਣਾ ਖਾ ਲਵੇ ਤਾਂ ਉਹ ਉਸ ਆਹਾਰ ਨੂੰ ਉਲਟੀ ਕਰ ਕੇ ਕੱਢ ਦੇਵੇ। ਉਲਟੀ ਕਰਨ ਤੋਂ ਬਾਅਦ ਪੰਚ ਗਵਯ ਲੈਣ ਨਾਲ ਉਹ ਸ਼ੁੱਧ ਹੁੰਦਾ ਹੈ। ਜਿਸ ਨੂੰ ਪੰਜਾਬੀ ਵਿਚ ਪੰਜ ਗਰਵਾ ਕਹਿੰਦੇ ਹਨ। ਗੋਕਾ ਘਿਉ, ਦਹੀਂ, ਦੁੱਧ, ਗੂਤਰ ਤੇ ਗੋਬਰ, ਇਹਨਾਂ ਪੰਜਾਂ ਦੇ ਮੇਲ ਨੂੰ ਪੰਚ ਗਰਵਾ ਕਹਿੰਦੇ ਹਨ।

**(੮) ਭਕਛੇਤ ਪ੍ਰਮਾਦਤੋ ਨੀਲੀ ਦ੍ਵਿਜਾਤੀ ਸਤਵ ਸਮਾਹਿਤ੍ਰ।**
**ਤ੍ਰਿਸੁ ਵਰਣੇਸ਼ੁ ਸਾਮਾਨਯੰ ਚਾਨਦ੍ਰਾਇਣ ਮਿਤਿ ਸਿਥਤਮ।**

*(ਅੰਗਿਰ ਸਿਮ੍ਰਿਤੀ)*

ਅਰਥ—ਜੇ ਤਿੰਨ ਵਰਣਾਂ ਵਿਚੋਂ ਕੋਈ ਨੀਲ ਖਾ ਲਏ ਤਾਂ ਚੰਦਾਇਣ ਬਰਤ ਕਰਨਾ ਚਾਹੀਦਾ ਹੈ।

**(੯) ਨੀਲੀ ਦਾਰੂ ਯਦਾ ਭਿਨਧਿਆਦ ਬ੍ਰਹਮਣਸਯ ਸ਼ਰੀਰਕਮ।**
**ਸ਼ੋ੍ਣਿਤੰ ਦ੍ਰਿਸ਼ਯਤੇ ਤਤ੍ਰ ਦ੍ਵਿਜਚਾਂਦ੍ਰਾਯਣੰ ਚਰੇਤ।**

*(ਅਪਸਤਮਬ ਸਿਮ੍ਰਿਤੀ, ੬੬)*

ਇਸ ਦਾ ਅਰਥ ਹੈ ਕਿ ਜੇਕਰ ਬ੍ਰਾਹਮਣ (ਸਾਧੂ) ਦਾ ਸਰੀਰ ਨੀਲ ਦੀ ਲੱਕੜੀ ਨਾਲ ਕੱਟ ਜਾਵੇ ਅਤੇ ਖ਼ੂਨ ਨਿਕਲ ਆਵੇ ਤਾਂ ਉਹ ਬ੍ਰਾਹਮਣ (ਸਾਧੂ) ਚੰਦ੍ਰਾਇਣ ਵਰਤ ਦਾ ਪਾਲਣ ਕਰੇ।

**(੧੦) ਮ੍ਰਿਤੇ ਭਰਤਰਿ ਯਾ ਨਾਰੀ ਨੀਲੀ ਵਸਤ੍ਰੰ ਪ੍ਰਧਾਰਯਤੇ।**
**ਭਰਤਾ ਤੁ ਨਰਕੰ ਯਾਤਿ ਸਾ ਨਾਰੀ ਤਦਨੰਤਰਮ।**

*(ਅੰਗਿਰ ਸਿਮ੍ਰਿਤੀ)*

ਇਸ ਦਾ ਅਰਥ ਹੈ ਕਿ ਪਤੀ ਦੇਵਤਾ ਦੇ ਮਰ ਜਾਣ 'ਤੇ ਜੋ ਨਾਰੀ ਨੀਲ ਨਾਲ ਰੰਗਿਆ ਬਸਤਰ ਧਾਰਨ ਕਰਦੀ ਹੈ, ਉਸ ਦਾ ਪਤੀ ਨਰਕ ਵਿਚ ਜਾਂਦਾ ਹੈ। ਉਹ ਇਸਤਰੀ ਵੀ ਮਰਨ ਉਪਰੰਤ ਨਰਕ ਨੂੰ ਹੀ ਜਾਂਦੀ ਹੈ।

**(੧੧) ਸਨਾਨੰ ਦਾਨੰ ਜਪੋ ਹੋਮ੍ਹ: ਸਵਾਧਿਆਇ ਪਿਤ੍ਰ ਤਰਪਣਮ।**
**ਪੰਚਯਗਿ: ਵ੍ਰਿਥਾ ਤਸਯ ਨੀਲੀ ਵਸਤ੍ਰਸਯ ਧਾਰਣਾਤ।**

*(ਆਪਸਤਮਬ ਸਿਮ੍ਰਿਤੀ, ੬੩)*

ਇਸ ਦਾ ਅਰਥ ਹੈ ਕਿ ਨੀਲੇ ਬਸਤਰਾਂ ਨੂੰ ਪਾਉਣ ਵਾਲੇ ਮਨੁੱਖ ਦੇ ਇਸ਼ਨਾਨ, ਦਾਨ, ਜਪ, ਤਪ, ਹੋਮ ਤੇ ਸਵਾਧਿਆਇ, ਪਿਤ੍ਰੀਤਰਪਣ ਅਤੇ

ਪੰਚ ਯੱਗ (ਪੰਜ ਯੱਗ ਇਹ ਹਨ—੧. ਸੁੱਚਾ ਭੋਜਨ ਦੀ ਅਹੂਤੀ ਅੱਗ ਨੂੰ ਦੇਣੀ; ੨. ਕਾਂ, ਕੁਤੇ, ਗਊ ਤੇ ਅਤਿਥੀ ਨੂੰ ਭੋਜਨ ਦੇਣਾ।) ਸਾਰੇ ਨਿਹਫਲ ਹੋ ਜਾਂਦੇ ਹਨ। ਇਸ ਅਸੂਲ ਅੱਜ ਦੇ ਗੁਰਮੁਖਾਂ ਦੇ ਵੀ ਧਿਆਨ ਯੋਗ ਹੈ। ਜੋ ਨੀਲੇ (ਕਾਲੇ) ਬਸਤਰ ਧਾਰਨ ਕਰਦੇ ਹੋਏ ਜੋ ਪੁਰਸ਼ ਅਖੰਡ ਪਾਠ ਕਥਾ-ਕੀਰਤਨ, ਹਰਿਮੰਦਰ ਸਾਹਿਬ ਦੇ ਇਸਨਾਨ (ਦਰਸ਼ਨ) ਜਪ, ਤਪ ਤੇ ਮ੍ਰਿਤਕਾਂ ਦੇ ਨਮਿਤ ਪਾਠ ਆਦਿ ਕਰਵਾਏ ਜਾਂਦੇ ਹਨ, ਸਭ ਨਿਹਫਲ ਮੰਨੇ ਜਾਣਗੇ।

ਉਪ੍ਰੋਕਤ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ ਨੀਲਾ ਰੰਗ ਤੇ ਨੀਲੇ ਬਸਤਰ ਕਿੰਨੇ ਅਸ਼ੁੱਧ (ਅਪਵਿੱਤਰ) ਹਨ। ਆਦਿ ਕਾਲ ਤੋਂ ਹੀ ਹੀ ਇਹਨਾਂ ਨੂੰ ਅਪਵਿੱਤਰ ਮੰਨਿਆ ਗਿਆ ਹੈ। ਵਿਸ਼ੇਸ਼ ਕਰ ਪਹਿਲੇ ਤਿੰਨ ਵਰਣਾਂ ਬ੍ਰਾਹਮਣ, ਖੱਤਰੀ ਤੇ ਵੈਸ਼ ਦੇ ਨਾ ਪਾਉਣ ਯੋਗ ਹਨ। ਪਰ ਸਤਿਗੁਰੂ ਰਾਮ ਸਿੰਘ ਪਾਤਿਸ਼ਾਹੀ ਬਾਰ੍ਹਵੀਂ ਨੇ ਸਮੇਂ ਦੇ ਮਾਲਿਕ ਹੋਣ ਕਰਕੇ ਚੌਥੇ ਵਰਣ ਜਾਂ ਸ਼ੂਦਰਾਂ ਨੂੰ ਵੀ ਨੀਲ ਵਿਵਰਜਤ ਕਰਕੇ ਤਿੰਨਾਂ ਵਰਣਾਂ ਦੇ ਇਕ ਪੱਖੋਂ ਬਰਾਬਰ ਕਰ ਦਿੱਤਾ ਹੈ।

**ਨੀਚਹੁ ਊਚ ਕਰੈ ਮੇਰਾ ਗੋਵਿੰਦ**

ਉਹ ਕਰਨ-ਕਾਰਨ ਸਮਰੱਥ ਹਨ ਤਾਂ ਹੀ ਮਹਾਂਵਾਕ ਹੈ:

**ਦਵਾਦਸ ਪੁਰਖੁ ਹੈ ਆਦਿ ਸੇ,**
**ਸਬਹਨ ਕੇ ਸਿਰ ਮੌਰ।**
**ਸ਼ਕਤਿ ਅਨੰਤੀ ਆਇ ਹੈਂ,**
**ਆਦਿ ਇਹੈ ਨਹੀਂ ਔਰ।**
**ਯਾ ਹੀ ਕੁਲ ਤੇ ਪ੍ਰਗਟ ਹੋਇ,**
**ਤਾ ਹੀ ਕੁਲ ਕੋ ਨਾਮ।**
**ਪੁਨ ਦਵਾ ਦਸ ਗੁਰਿੰਡ ਕੋ,**
**ਮੇਰੀ ਹੈ ਪ੍ਰਣਾਮ।** *(ਗੁਰਿੰਡਨਾਮਾ, ਪਾ: ੧੦)*

ਇਥੇ ਸਿਮ੍ਰਿਤੀਆਂ ਦੇ ਪ੍ਰਮਾਣਾਂ ਤੋਂ, ਦਸਮ ਪਾਤਿਸ਼ਾਹ ਜੀ ਦਾ ਇਕ ਹੋਰ ਪ੍ਰਮਾਣ ਯਾਦ ਆਇਆ ਹੈ, ਜੋ ਇਸ ਤਰ੍ਹਾਂ ਹੈ ਕਿ ਦੁਆਪਰ ਦੇ ਸਤਿਗੁਰੂ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਦੇ ਗੁਰੂ ਸੰਪੀਦਨੀ ਨੇ ਇਕ ਵਾਰ ਮੰਤਰ ਸਿੱਧੀ ਦੁਆਰਾ ਆਪਣੇ ਬੈਕੁੰਠ ਵਾਸੀ ਪਿੱਤਰਾਂ ਨੂੰ ਕੋਲ ਘਰ ਬੁਲਾ ਕੇ ਭੋਜਨ ਛਕਾਉਣ ਦਾ ਯਤਨ ਕੀਤਾ। ਜਦੋਂ ਉਹ ਦੇਵ ਰੂਹਾਂ ਆਈਆਂ ਤਾਂ ਉਹ ਦਰਵਾਜ਼ੇ ਦੇ ਬਾਹਰ ਹੀ ਖੜੀਆਂ ਰਹੀਆਂ। ਉਨ੍ਹਾਂ ਦੇ ਅੰਦਰ ਨਾ ਲੰਘਣ ਦਾ

ਕਾਰਨ ਭਗਵਾਨ ਕ੍ਰਿਸ਼ਨ ਜੀ ਨੇ ਸਮਝ ਲਿਆ। ਉਹ ਕਾਰਨ ਇਹ ਸੀ ਕਿ ਉਨ੍ਹਾਂ ਦੀ ਗੁਰੂ-ਮਾਤਾ ਸਤਭਾਮਾ ਦੀ ਸਾੜ੍ਹੀ ਦੇ ਚੀਰ ਵਿਚ ਇਕ ਨੀਲਾ ਧਾਗਾ ਨਜ਼ਰ ਆਇਆ। ਗੁਰੂ-ਮਾਤਾ ਹੋਣ ਦੇ ਨਾਤੇ ਸਤਿਗੁਰਾਂ ਨੇ ਟੋਕਿਆ ਤੇ ਨਾ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ :

**ਕ੍ਰਿਸਨ ਤਬੈ ਸਾਰਤ ਕਰੀ॥**

ਇਸ ਇਸ਼ਾਰੇ ਨੂੰ ਸਮਝ ਕੇ ਮਾਤਾ ਸਤਭਾਮਾ ਨੇ ਆਪਣੇ ਸਿਰ ਦੇ ਪੱਲੇ ਵਿਚੋਂ ਧਾਗਾ ਕੱਢ ਕੇ ਅੱਗ 'ਚ ਸਾੜ ਦਿੱਤਾ। ਫਿਰ ਉਨ੍ਹਾਂ ਦੇਵ ਰੂਹਾਂ ਨੇ ਅੰਦਰ ਆ ਕੇ ਭੋਜਨ ਗ੍ਰਹਿਣ ਕੀਤਾ। ਅੱਜ ਵੀ ਉਨ੍ਹਾਂ ਦੇ ਉਤਰਾਧਿਕਾਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਦੋਂ ਕਿਸੇ ਨਾਮਧਾਰੀ ਦੀ ਪੱਗ ਵਿਚ ਕੋਈ ਨੀਲਾ ਧਾਗਾ ਦੇਖਦੇ ਹਨ ਤਾਂ ਝੱਟਪਟ ਕਢਵਾ ਦਿੰਦੇ ਹਨ ਕਿਉਂਕਿ ਉਹ ਜਾਣਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਸਿਖ ਦਾ ਅਧਿਆਤਮਕ ਨੁਕਸਾਨ ਨਹੀਂ ਹੁੰਦਾ।

## ਨੀਲੇ ਕਾਲੇ ਤੇ ਸਫ਼ੈਦ ਬਸਤਰ ਪਾਉਣ ਦੀਆਂ ਲਾਭ ਤੇ ਹਾਨੀਆਂ

ਸਵੇਰੇ ਤੇ ਸ਼ਾਮ ਦੋ ਸਮੇਂ ਹਨ। ਸਵੇਰ ਦਾ ਸਮਾਂ ਚਿੱਟਾ ਤੇ ਸ਼ਾਮ ਹਨੇਰੇ ਅਰਥਾਤ ਕਾਲੇ ਦਾ ਪ੍ਰਤੀਕ ਹੈ। ਬਾਣੀ ਵਿਚ ਆਇਆ ਹੈ ਕਿ :

**ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ**
**ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ॥** *(੭੮੯)*

ਸਫ਼ੈਦੀ ਸੂਰਜ ਤੋਂ ਹੈ। ਸੂਰਜ ਦਾ ਕਰਤਾ ਪ੍ਰਮਾਤਮਾ ਹੈ। ਪ੍ਰਮਾਤਮਾ ਸਫ਼ੈਦ, ਸ਼ੁਕਲ, ਬੁਰਾਈ, ਰੂਪ ਦਾਗਾਂ ਤੇ ਰੰਗਾਂ ਤੋਂ ਰਹਿਤ ਹੈ, ਜਿਵੇਂ ਕਿ :

**ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ॥**
*(ਪੰਨਾ ੭੨੭)*

ਵਿਗਿਆਨਕ ਜਾਂ ਲਲਾਰੀ ਜਾਣਦੇ ਹਨ ਕਿ ਕੁਦਰਤੀ ਅੱਠ ਰੰਗ ਹਨ, ਮਖ਼ਮਲੀ (ਚਿੱਟਾ), ਜਾਮਨੀ, ਨੀਲਾ, ਕਾਲਾ, ਹਰਾ, ਲਾਲ, ਪੀਲਾ ਤੇ ਸੰਤਰੀ। ਇਹ ਸਾਰੇ ਰੰਗ ਸੂਰਜ ਤੋਂ ਹੀ ਪੈਦਾ ਹੁੰਦੇ ਹਨ। ਇਹਨਾਂ ਤੋਂ ਹੀ ਸਾਰੇ ਰੰਗ ਬਣਦੇ ਹਨ, ਜਿਵੇਂ ਨੀਲਾ ਤੇ ਪੀਲਾ ਜਮ੍ਹਾ ਹਰਾ, ਪੀਲਾ ਤੇ ਲਾਲ ਜਮ੍ਹਾ ਗੇਰੂ। ਇਸ ਤਰ੍ਹਾਂ ਸੰਸਾਰ ਦੇ ਸਾਰੇ ਰੰਗ ਬਣਾਏ ਜਾਂਦੇ ਹਨ। ਜਦ ਸਾਰੇ ਰੰਗਾਂ ਨੂੰ ਇਕੱਠਾ ਕੀਤਾ ਜਾਏ ਤਾਂ ਇਹ ਸਾਰੇ ਸਫ਼ੈਦੀ ਵਿਚ ਬਦਲ ਜਾਂਦੇ ਹਨ। ਇਸ ਕਰਕੇ ਸਫ਼ੈਦ ਰੰਗ ਨੂੰ ਕੁਦਰਤੀ ਪ੍ਰਮੇਸ਼ਰੀ ਤੇ ਸੁਲ੍ਹਾਕੁਨ ਮੰਨਿਆ ਜਾਂਦਾ ਹੈ। ਜਦੋਂ ਵੀ ਲੜਾਈਆਂ ਤੇ ਵਿਸ਼ਵ ਯੁੱਧ ਕਰਕੇ ਮਨੁੱਖ ਥੱਕ ਜਾਂਦੇ ਹਨ ਤਾਂ ਸਫ਼ੈਦ ਝੰਡਾ ਲਹਿਰਾ ਕੇ ਯੁੱਧ

ਵੀਰਾਮ ਕੀਤਾ ਜਾਂਦਾ ਹੈ ਤਾਂ ਹੀ ਸਫ਼ੈਦ ਰੰਗ ਸੁਖ ਸਮ੍ਰਿਧੀ ਤੇ ਸਮਰਸਤਾ ਅਤੇ ਉੱਨਤੀ ਦਾ ਪ੍ਰਤੀਕ ਹੈ। ਬਾਕੀ ਰੰਗ ਪੁਰਾਣੇ ਹੋਣ ਤੇ ਫਿੱਕੇ ਹੋ ਜਾਂਦੇ ਤੇ ਭੱਦੇ ਲੱਗਦੇ ਹਨ ਪ੍ਰੰਤੂ ਸਫ਼ੈਦ ਰੰਗ ਵਿਚ ਉਪ੍ਰੋਕਤ ਦੋਸ਼ ਨਹੀਂ ਆਉਂਦਾ।

## ਨੀਲਾ ਕਾਲਾ ਰੰਗ ਗਰਮੀ ਨੂੰ ਜ਼ਿਆਦਾ ਗ੍ਰਹਿਣ ਕਰਦਾ ਹੈ

ਕਾਰਬਨ ਪੇਪਰ ਜਾਂ ਨੀਲੇ ਕਾਲੇ ਕੱਪੜੇ ਉੱਤੇ ਕੋਨਵੈਕਸ ਲੈਂਸ ਨਾਲ ਸੂਰਜ ਦੀਆਂ ਕਿਰਨਾਂ ਪਾਉਣ ਤੇ ਚਿੱਟੇ ਰੰਗ ਦੀ ਉਪੇਕਸ਼ਾਂ ਕਾਲੇ ਨੀਲੇ ਰੰਗ ਨੂੰ ਬਹੁਤ ਜਲਦੀ ਅੱਗ ਲੱਗ ਜਾਵੇਗੀ ਕਿਉਂਕਿ ਸੂਰਜ ਦੀ ਰੌਸ਼ਨੀ ਵਿਚ ਮੌਜੂਦ ਇਨਫ਼ਰਾ ਰੈੱਡ ਕਿਰਨਾਂ ਕਾਲੀ ਚੀਜ਼ ਨੂੰ ਬਹੁਤ ਜਲਦੀ ਪ੍ਰਭਾਵਤ ਕਰਦੀਆਂ ਹਨ। ਨੀਲਾ ਕਾਲਾ ਰੰਗ ਤਮੋਗੁਣੀ (ਤਾਮਸੀ) ਬਿਰਤੀ ਦਾ ਪ੍ਰਤੀਕ ਹੈ। ਆਮ ਤੌਰ 'ਤੇ ਵੇਖਣ ਵਿਚ ਆਇਆ ਹੈ ਕਿ ਨੀਲੇ ਕਾਲੇ ਬਸਤਰਧਾਰੀ ਤਾਮਸੀ ਅਤੇ ਤਮੋਗੁਣੀ ਬਿਰਤੀ ਦੇ ਮਾਲਿਕ ਹੁੰਦੇ ਹਨ। ਜਿਵੇਂ ਕਿ ਕਈ ਮੱਤ ਅਵਿਲੰਬੀ ਇਹੋ ਜਿਹੇ ਹੁੰਦੇ ਹਨ ਕਿ ਉਹ ਪੂਰੇ ਦੇ ਪੂਰੇ ਹੀ ਨੀਲੇ ਕਾਲੇ ਬਸਤਰ ਪਹਿਨਦੇ ਹਨ। ਉਨ੍ਹਾਂ ਵਿਚ ਇਹ ਗੱਲ ਵੇਖਣ ਵਿਚ ਆਈ ਹੈ ਕਿ ਉਨ੍ਹਾਂ ਦਾ ਸੁਭਾਅ ਨੀਲੇ ਕਾਲੇ ਰੰਗ ਕਰਕੇ ਬੜਾ ਤਾਮਸੀ ਹੁੰਦਾ ਹੈ। ਕੁਝ ਇਹੋ ਜਿਹੇ ਵੀ ਹਨ ਜੋ ਇਕ ਹੀ ਬਸਤਰ ਨੀਲਾ ਕਾਲਾ ਧਾਰਨ ਕਰਦੇ ਹਨ। ਉਹ ਉਪਰਲਿਆਂ ਨਾਲੋਂ ਘੱਟ ਤਾਮਸੀ ਹੁੰਦੇ ਹਨ। ਸ਼ਾਇਦ ਤਾਂ ਹੀ ਦਸਵੇਂ ਗੁਰੂ ਜੀ ਨੇ ਢਿਲਵੀਂ ਨੀਲੇ ਬਸਤਰ ਸਾੜੇ ਸਨ ਤਾਂ ਉਨ੍ਹਾਂ ਵਿਚੋਂ ਇਕ ਲੀਰ ਰਹਿ ਗਈ ਸੀ, ਜਿਸ ਨੂੰ ਮਾਨ ਸਿੰਘ ਜੀ ਨੇ ਹੱਥੋਂ ਫੜ ਲਿਆ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਦਲਿੱਦਰ ਤੂੰ ਕੀ ਕਰਨਾ ਹੈ ਤਾਂ ਮਾਨ ਸਿੰਘ ਨੇ ਕਿਹਾ ਕਿ ਮੈਨੂੰ ਮਨਜ਼ੂਰ ਹੈ। ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੈ:

**ਏਕ ਲੀਰ ਕਬਜ਼ੇ ਸੰਗਿ ਬਾਧੀ।**
**ਤਹਿ ਤੇ ਮਾਨ ਸਿੰਘ ਕੋ ਲਾਧੀ।**

ਇਸ ਦੀ ਪੁਸ਼ਟੀ ਕਰਦੇ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਜਦ ਕਲਗੀਧਰ ਨੇ ਉੱਚ ਦੇ ਪੀਰ ਵਾਲਾ ਨੀਲਾ (ਤੁਰਕੀ) ਬਾਣਾ ਅਗਨੀ ਵਿਚ ਸਾੜਿਆ ਤਾਂ ਉਸ ਸਮੇਂ ਇਕ ਲੀਰ ਕਟਾਰ ਨਾਲ ਬੰਨ੍ਹੀ, ਜਿਸ ਤੋਂ ਨੀਲਾਂਬਰੀ ਸੰਪ੍ਰਦਾ ਚੱਲੀ। ਜਿਹਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਸਗਲੇ ਫੂਕ ਚੁਕੇ ਨੀਲਾਂਬਰ ਤਨਿਕ ਤਿਸੀ ਤੇ ਰਾਖ ਲਿਆ।**
**ਯਮਧਰ ਸੰਗ ਬੰਦਕਰ ਸੋਊ ਪੰਥ ਵੇਖ ਹਿੱਤ ਸਭਨ ਛਇਆ।**

*(ਮਹਾਨ ਕੋਸ਼, ਪੰਨਾ ੭੦੪)*

ਇਸ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਥਨ ਅਨੁਸਾਰ ਜਾਪਾਨ ਵਿਖੇ ਇਕ ਸਰਵੇਖਣ ਕੀਤਾ ਗਿਆ ਕਿ ਕੁਝ ਸਰੀਰਾਂ ਨੂੰ ਨੀਲੇ ਕਾਲੇ ਬਸਤਰ ਪਹਿਨਾਏ ਤੇ ਕੁਝ ਸਰੀਰਾਂ ਨੂੰ ਸਫ਼ੈਦ। ਕੁਝ ਮਹੀਨਿਆਂ ਪਿੱਛੋਂ ਇਹ ਵੇਖਣ ਵਿਚ ਆਇਆ ਕਿ ਕਾਲੇ ਨੀਲੇ ਬਸਤਰ ਪਹਿਨਣ ਵਾਲਿਆਂ ਦੇ ਮਨ ਵਿਚ ਚਿੜਚਿੜਾਪਨ ਤੇ ਹੋਰ ਮਨੋ ਵਿਕਾਰ ਪੈਦਾ ਹੋਏ। ਜਦੋਂ ਕਿ ਇਹ ਸਾਰੇ ਦੋਸ਼ ਸਫ਼ੈਦ ਪਹਿਨਣ ਵਾਲਿਆਂ ਵਿਚ ਬਹੁਤ ਘੱਟ ਮਾਤ੍ਰਾ ਵਿਚ ਪਾਏ ਗਏ। ਤਾਂ ਹੀ ਗਉੜੀ ਰਾਗ ਦੀਆਂ ਅਸ਼ਟਪਦੀਆਂ ਵਿਚ **"ਨੀਲ ਅਨੀਲ ਅਗਨਿ ਇਕ ਠਾਈ"** ਦਾ ਅਰਥ ਮਲੀਨ ਅਤੇ ਤਾਮਸੀ ਕੀਤਾ ਹੈ। (ਮਹਾਨ ਕੋਸ਼, ਪੰਨਾ ੫੩੭, ਕਾਲਮ ੪) ਮੁਸਲਮਾਨਾਂ ਦੀ ਮਲੇਛ ਤੇ ਤਾਮਸੀ ਬਿਰਤੀ ਦਾ ਬਿਆਨ ਕਰਦੇ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

**ਕਾਰੀ ਘਟਾ ਸਮ ਆਵਤ ਭੈ,**
**ਦਿਸ ਚਾਰਨ ਤੇ ਉਮਡੇ ਬਲਿਕਾਰੀ।**
**ਕਾਰੀ ਏ ਪੋਸ਼ਿਸ਼ ਅੰਗ ਸਜੀ,**
**ਸਭ ਜੰਗ ਮਚਾਵਨ ਕੇ ਹਿਤਕਾਰੀ।**

ਸ੍ਰੀ ਦਸਮੇਸ਼ ਜੀ ਨੇ ਵੀ ਲਿਖਿਆ ਹੈ :

**ਬਰੰਗੇ ਮਗਸ ਸ਼ਾਹ ਪੋਸ਼ ਆਮਦਮ॥**
**ਬ ਯਕ ਬਾਰਗੀ ਦਰ ਖ਼ਰੋਸ਼ ਆਮਦੰਦ॥**

ਭਾਵ ਕਿ ਮੱਖੀ ਰੰਗੇ ਕਾਲੇ ਕੱਪੜਿਆਂ ਵਾਲੇ ਸਾਡੇ 'ਤੇ ਚੜ੍ਹ ਕੇ ਆਏ। ਇਕ ਆਧੁਨਿਕ ਵਿਦਵਾਨ ਸ੍ਰ. ਮਨਮੋਹਣ ਸਿੰਘ ਜੀ, ਜਿਨ੍ਹਾਂ ਨੇ ਬਾਣੀ ਦਾ ਟੀਕਾ ਅੰਗਰੇਜ਼ੀ ਵਿਚ ਕੀਤਾ ਹੈ ਅਤੇ ਹੇਠਾਂ ਪੰਜਾਬੀ ਵਿਚ ਵੀ ਅਰਥ ਲਿਖੇ ਹਨ। ਉਹ **"ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥"** ਦਾ ਅਰਥ ਇਸ਼ ਤਰ੍ਹਾਂ ਕਰਦੇ ਹਨ :

> "ਨੀਲੇ ਕੱਪੜੇ ਪਹਿਨ ਕੇ ਉਹ (ਹਿੰਦੂ) ਮੁਸਲਮਾਨਾਂ ਦੀਆਂ ਅੱਖਾਂ ਵਿਚ ਮਕਬੂਲ ਹੋ (ਕਬੂਲ—ਪਰਵਾਨ) ਹੋ ਜਾਂਦਾ ਹੈ। ਅਤੇ ਮੁਸਲਮਾਨਾਂ ਤੋਂ ਟੁਕਰ ਲੈ ਕੇ ਉਹ ਪੁਰਾਣਾਂ ਨੂੰ ਪੂਜਦਾ ਹੈ।"

ਇਸ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਇਹ ਰੰਗ ਦਲਿੱਦਰੀ ਤੇ ਮੁਸਲਮਾਨੀ ਹੈ। ਤਜਰਬੇ ਲਈ ਤੁਸੀਂ ਨੀਲਾ ਕਾਲਾ ਰੰਗ ਪਹਿਨ ਕੇ ਵੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਇਹ ਰੰਗ ਮੈਲ ਖਾਊ ਹੁੰਦਾ ਹੈ ਅਤੇ ਬੰਦੇ ਨੂੰ ਆਲਸੀ ਬਣਨ ਵਿਚ ਮਦਦ ਕਰਦਾ ਹੈ। ਇਸ ਬਸਤਰ ਨੂੰ ਭਾਵੇਂ ਮਹੀਨਾ ਪਾਈ ਰੱਖੋ, ਇਹ

ਮੈਲਾ ਨਹੀਂ ਦਿਸੇਗਾ ਕਿਉਂਕਿ ਇਹ ਮੈਲ-ਖੋਰਾ ਹੈ। ਇਸ ਦੀ ਤੁਲਨਾ ਸਫ਼ੈਦ ਬਸਤਰ ਧਾਰਨ ਤੋਂ ਕੁਝ ਹੀ ਸਮੇਂ ਪਿੱਛੋਂ ਮੈਲਾ ਹੋ ਜਾਵੇਗਾ। ਤੁਸੀਂ ਉਸ ਨੂੰ ਛੇਤੀ ਤੋਂ ਛੇਤੀ ਧੋਣ ਦਾ ਯਤਨ ਕਰੋਗੇ। ਇਸ ਤੋਂ ਸਿੱਧ ਹੈ ਕਿ ਸਫ਼ੈਦ ਬਸਤਰ ਆਦਮੀ ਨੂੰ ਉੱਦਮੀ ਤੇ ਉਤਸ਼ਾਹੀ ਬਣਨ ਵਿਚ ਮਦਦ ਕਰਦਾ ਹੈ। ਜਿਥੇ ਸਫ਼ੈਦ ਬਸਤਰ ਆਦਮੀ ਨੂੰ ਉੱਦਮੀ ਤੇ ਉਤਸ਼ਾਹੀ ਬਣਨ ਵਿਚ ਮਦਦ ਕਰਦੇ ਹਨ, ਉਥੇ ਉਹ ਸਤੋਗੁਣੀ ਬਣਨ ਵਿਚ ਵੀ ਮਦਦ ਕਰਦੇ ਹਨ। ਭਗਵਾਨ ਕ੍ਰਿਸ਼ਨ ਜੀ ਗੁਣਾਂ ਦੇ ਬਾਬਤ ਗੀਤਾ ਵਿਚ ਇਸ ਤਰ੍ਹਾਂ ਲਿਖਦੇ ਹਨ :

**ਤਤ੍ਰ, ਸ਼ੱਤਵਮ, ਨਿਰਮਲ ਤਵਾਤ, ਪ੍ਰਕਾਸ਼ਕਮ ਨਾਮਯਮ,**
**ਸੁਖ ਸੰਗੇਨ, ਬਧਨਾਤਿ, ਗਿਆਨ ਸੰਗੇਨ ਚਾਨਘ ॥੬॥**

ਇਸ ਦਾ ਅਰਥ ਹੈ ਕਿ :

**ਸਤੋਗੁਣ ਤੋਂ ਨਿਰਮਲ ਹੈ ਸਭਾਵਸੇ,**
**ਵਿਕਾਰੋਂ ਰਹਿਤ ਪ੍ਰਕਾਸ਼ ਯੇ।**
**ਗਿਆਨ ਅਉਰ ਸੁੱਖ ਕੀ ਹੈ ਆਸਕ੍ਤਿ ਜੋ,**
**ਬਾਂਧੇ ਉਸੀ ਸੇ ਹੀ ਯਹ ਦੇਹੀ ਕੋ ॥੬॥**

ਦੂਸਰਾ ਪ੍ਰਮਾਣ ਇਹ ਹੈ :

**ਰਜਸਤਮਸ਼ਚ ਭ੍ਰਿਭੂਯ ਸਤਵਮ ਭਵਤਿ ਭਾਰਤ ॥੧੦॥**
**ਰਜਃ ਸਤਵੰ ਤਮਸ਼ਚੈਵ ਤਮਾਃ ਸਤਵੰ ਰਜਸਤਥਾ ॥**

ਇਸ ਦਾ ਅਰਥ ਹੈ :

**ਅਰਜਨ—ਸਤੋ ਗੁਣ ਤੋਂ ਬੜਤਾ ਤਬ।**
**ਰਜੋ ਔਰ ਤਮੋ ਦੋਨੋਂ ਹੀ ਜਾਏ ਦਬ।੧੦।**

**ਯਦਾ ਸਤਵੇ ਪ੍ਰਵਿਧੇ ਤੁ ਪ੍ਰਲਯਮ ਯਾਤਿ ਦੇਹ ਭ੍ਰਿਤ।**
**ਤਦੋਤੱਮਵਿਦਾਂ ਲੋਕਾਨਮਲਾਨਪ੍ਰਤਿ ਪਧ੍ਰਤੇ ॥੧੪॥**

ਅਰਥ :

**ਅਰਜੁਨ ਬੜਾ ਹੈ ਸਤੋਗੁਣ ਹੀ ਜਬ,**
**ਦੇਹਧਾਰੀ ਮ੍ਰਿਤੀਯੂ ਕੋ ਪ੍ਰਾਪਤ ਹੋਂ ਤਬ।**
**ਤੋ ਪਸ਼ਚਾਤ ਮਰਨੇ ਕੇ ਜਾਏਂ ਵਹਾਂ।**
**ਉਤਮ ਕਰਮ ਕਰਨੇ ਵਾਲੇ ਜਾਏਂ ਜਹਾਂ।**

ਅਗਲਾ ਪ੍ਰਮਾਣ ਇਸ ਤਰ੍ਹਾਂ ਹੈ:

**ਸਤਵਾਤ ਸੰਜਾਯਤੇ ਗਿਆਨਮ ਰਜਸੋ ਲੋਭ ਏਵ 'ਚ,**
**ਪ੍ਰਮਾਦ ਮੋਹੌ ਤਮਸੋ ਭਵਹ ਅਗਿਆਨਮੇਵ ਚ ॥੧੭॥**

ਅਰਥ:

**ਪੈਦਾ ਸਤੋਗੁਣ ਸੇ ਹੋ ਗਿਆਨ ਹੀ,**
**ਰਜੋ ਗੁਣ ਸੇ ਉਤਪਤਿ ਹੋ ਲੋਭ ਕੀ।**
**ਪ੍ਰਮਾਦ ਔਰ ਮੋਹ ਤਮੋਗੁਣ ਸੇ ਹੋਂ,**
**ਉਤਪਨ ਕਰੇ ਯਹ ਹੀ ਅਗਿਆਨ ਕੋ ॥੧੭॥**

ਅਗਲਾ ਪ੍ਰਮਾਣ ਵੀ ਤੁਹਾਡੀ ਨਜ਼ਰ ਹੈ:

**ਊਰਧਵਮ, ਗਛੰਤੀ ਸਤਵਸਥਾ ਮਧਏ ਤਿਸ਼ਠੰਤੀ ਰਾਜਸ੍ਾ**
**ਜਘਨਯ ਗੁਣ ਵ੍ਰਿਤੀਸਥਾ ਅਧੋ ਗਛੰਤੀ ਤਾਮਸਾਹ ॥ (੧੮)**

ਅਰਥ:

**ਮਿਲੇ ਲੋਕ ਊਚੇ ਸਤੋਗੁਣ ਸੇ ਹੀ,**
**ਰਾਜਸ ਪੁਰਖ ਤੋ ਜਨਮ ਲੇ ਯਹੀਂ।**
**ਤਮੋਗੁਣ ਹੈ ਜਿਸ ਮੇਂ, ਬਹੁਤ ਵੋ ਅਧਮ।**
**ਨਿਮਨ ਯੋਨੀਓਂ ਮੇਂ ਸਦਾ ਲੇ ਜਨਮ ॥੧੮॥**

*(ਗੀਤਾ ਦਾ ੧੪ਵਾਂ ਅਧਿਆਇ)*

ਉਪ੍ਰੋਕਤ ਸਲੋਕਾਂ ਦਾ ਭਾਵ ਹੈ ਕਿ ਆਦਮੀ ਨੂੰ ਸਤੋਗੁਣੀ ਹੋਣਾ ਚਾਹੀਦਾ ਹੈ ਅਤੇ ਨਹੀਂ ਤੇ ਉਪਰਲੇ ਦੱਸੇ ਹਾਲਾਤਾਂ ਨੂੰ ਪ੍ਰਾਪਤ ਹੋਵੇਗਾ। ਸਤੋਗੁਣੀ ਹੋਣ ਲਈ ਸਤੋਗੁਣ ਦੇ ਪ੍ਰਤੀਕ ਚਿੱਟੇ ਬਸਤਰ ਧਾਰਨੇ ਚਾਹੀਦੇ ਹਨ।

# ਦੇਵੀ ਦੇਵਤਿਆਂ ਦੇ ਬਸਤਰ

ਵਿਦਵਾਨ ਸਮੱਗਰ ਪੂਜਿਆ ਜਾਂਦਾ ਹੈ। ਇਸ ਲਈ ਵਿਦਵਾਨ ਬਣਨ ਦਾ ਹਰ ਮਨੁੱਖ ਯਤਨ ਕਰਦਾ ਹੈ। ਅਗਰ ਉਹ ਆਪ ਨਾ ਬਣ ਸਕੇ ਤਾਂ ਫਿਰ ਉਹ ਆਪਣੀ ਉਲਾਦ ਨੂੰ ਬਣਾਉਣ ਦਾ ਯਤਨ ਕਰਦਾ ਹੈ। ਇਸ ਲਈ ਉਹ ਪ੍ਰਮੇਸ਼ਰ ਅੱਗੇ ਕਈ ਅਰਦਾਸਾਂ-ਬੇਨਤੀਆਂ ਕਰਦਾ ਹੈ ਕਿ ਵਿਦਿਆ ਦੀ ਦਾਤੀ ਭਗਵਤੀ ਸਰਸਵਤੀ ਜੀ ਦੀ ਉਸ ਉਤੇ ਕ੍ਰਿਪਾ ਹੋਵੇ। ਸ਼ਾਸਤਰਾਂ ਵਿਚ ਭਗਵਤੀ ਸਰਸਵਤੀ ਦੀ ਮਹਾਨਤਾ ਅਤੇ ਉਸ ਦੇ ਰੂਪ-ਰੰਗ ਅਤੇ ਸਫ਼ੈਦ ਬਸਤਰਧਾਰੀ ਹੋਣ ਦਾ ਵਰਣਨ ਇਸ ਤਰ੍ਹਾਂ ਹੈ:

**ਯਾ ਕੁਨਦੇਂਨਦੂ ਤੁਸ਼ਾਰਹਾਰ ਧਵਲਾ ਯਾ ਸ਼ੁਭ੍ਰ ਬਸਤ੍ਰਾ ਵ੍ਰਿਤਾ॥**
**ਯਾ ਵੀਣਾ ਵਰਦੰਡ ਮੰਡਿਤ ਕਰਾ ਯਾ ਸ਼ਵੇਤ ਪਦਮਾਸਨਾ॥**
**ਯਾ ਬ੍ਰਹਮਾ ਅਚਯੁਤ ਸ਼ੰਕਰ ਪ੍ਰਭ੍ਰਿਤਿ ਭਿਰਦੇਵੈ: ਸਦਾ ਵੰਦਿਤਾ॥**
**ਸਾ ਮਾਂ ਪਾਤੁ ਸਰਸਵਤੀ ਭਗਵਤੀ ਨਿ: ਸ਼ੇਸ਼ ਜਾਡਯਾਪਹਾ॥੧॥**
**ਸ਼ੁਕਲਾਂ ਬ੍ਰਹਮ ਵਿਚਾਰਸਾਰ ਪਰਮ ਅਧਿਆਂ ਜਗਦ॥**
**ਵਿਆਪਨੀਂ ਵੀਣਾ ਪੁਸਤਕ ਧਾਰਿਣੀਮ ਭਯਦਾਂ॥**
**ਜਾਡਯਾਨਧਕਾਰਾ ਪਹਾਮ॥**
**ਹਸਤੇ ਸਫ਼ਾਟਿਕ ਮਾਲਿਕਾਂ ਵਿਦ ਧਤੀਮ॥**
**ਪਦਮਾਸਣੇ ਸੰਸਿਥਤਾਮ॥**
**ਵੰਦੇ ਤਾਂ ਪ੍ਰਮੇਸ਼ਵਰੀ ਭਗਵਤੀ ਬੁਧੀ ਪ੍ਰਦਾਂ ਸ਼ਾਰਦਾਮ॥੨॥**

***ਅਰਥ:*** ਇਸ ਦਾ ਅਰਥ ਹੈ ਕਿ ਜੋ ਵਿਦਿਆ ਦੀ ਦੇਵੀ ਭਗਵਤੀ ਕੁੰਦ ਦੇ ਫੁੱਲ, ਚੰਦਰਮਾ, ਹਿਮ ਰਾਸ਼ੀ ਅਤੇ ਮੋਤੀ ਦੇ ਹਾਰ ਦੀ ਤਰ੍ਹਾਂ ਚਿੱਟੇ ਰੰਗ ਦੀ ਹੈ ਅਤੇ ਜੋ ਚਿੱਟੇ ਬਸਤਰ ਧਾਰਨ ਕਰਦੀ ਹੈ, ਜਿਸ ਤੇ ਹੱਥ ਵਿਚ ਵੀਣਾ ਰੂਪੀ ਸਾਜ਼ ਅਤੇ ਦੂਜੇ ਹੱਥ ਵਿਚ ਡੰਡਾ ਸ਼ੋਭਾ ਦੇ ਰਿਹਾ ਹੈ, ਜੋ ਚਿੱਟੇ ਕਮਲ ਫੁੱਲ 'ਤੇ ਬੈਠੀ ਹੈ। ਬ੍ਰਹਮਾ ਵਿਸ਼ਨੂੰ ਮਹੇਸ਼ ਜਿਹੇ ਪ੍ਰਸਿੱਧ ਦੇਵਤੇ, ਜਿਸ ਦੀ

ਸਦਾ ਵੰਦਨਾ ਕਰਦੇ ਹਨ। ਉਹ ਸਮਹਾਰ ਮੂਰਖਤਾ ਅਤੇ ਅਗਿਆਨ ਨੂੰ ਦੂਰ ਕਰ ਦੇਣ ਵਾਲੀ ਮਾਤਾ ਸਰਸਵਤੀ ਜੀ ਤੁਸੀਂ ਸਾਡੀ ਰੱਖਿਆ ਕਰਨ ਦੀ ਕ੍ਰਿਪਾ ਕਰੋ।

ਚਿੱਟੇ ਰੰਗ ਵਾਲੀ ਚਰਾਚਰ ਸਾਰੇ ਜਗਤ ਵਿਚ ਵਿਆਪਕ, ਆਦਿ ਸ਼ਕਤੀ ਪਾਰਬ੍ਰਹਮ ਦੇ ਬਾਰੇ ਕੀਤੇ ਗਏ ਵਿਚਾਰ ਅਤੇ ਚਿੰਤਨ ਦੇ ਸਾਰ ਨੂੰ ਧਾਰਨ ਕਰਨ ਵਾਲੀ ਅਭੈਦਾਨੀ ਅਗਿਆਨ ਰੂਪੀ ਅੰਧਕਾਰ ਨੂੰ ਨਸ਼ਟ ਕਰਨ ਵਾਲੀ। ਹੱਥ ਵਿਚ ਵੀਣਾ ਰੂਪੀ ਸਾਜ਼, ਪੁਸਤਕ ਅਤੇ ਫਟਕ (ਇਕ ਕਿਸਮ ਦਾ ਪੱਥਰ) ਦੀ ਮਾਲਾ ਪਾਈ ਹੋਈ। ਪਦਮ ਸਫ਼ੈਦ ਚਿੱਟੇ ਆਸਣ 'ਤੇ ਬਿਰਾਜਤ ਹੈ। ਬੁੱਧੀ ਦੇਣ ਵਾਲੀ ਐਸ਼ਵਰਯ ਅਲੰਕਰਿਤ ਮਾਤਾ ਸਰਸਵਤੀ ਦੇਵੀ ਦੀ ਵੰਦਨਾ ਕਰਦਾ ਹਾਂ॥੨॥

ਇਸੇ ਚਿੱਟੇ ਬਸਤਰਧਾਰਨੀ ਆਦਿ ਸ਼ਕਤੀ ਸਰਸਵਤੀ ਜਿਸ ਦਾ ਉਪਰਲੇ ਮੰਤਰਾਂ ਵਿਚ ਜ਼ਿਕਰ ਆਇਆ ਹੈ। ਇਸ ਦਾ ਉਲਥਾ ਦਸਵੇਂ ਗੁਰੂ ਜੀ ਨੇ ਆਪਣੀ ਮੁਖਵਾਕ ਬਾਣੀ ਵਿਚ ਇੰਜ ਕੀਤਾ ਹੈ:

**ਪਉੜੀ॥**

**ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ॥**
**ਬ੍ਰਹਮਾ ਬਿਸਨੁ ਮਹੇਸ ਸਾਜਿ**
**ਕੁਦਰਤੀ ਦਾ ਖੇਲੁ ਰਚਾਇ ਬਣਾਇਆ॥**
**ਸਿੰਧੁ ਪਰਬਤ ਮੇਦਿਨੀ ਬਿਨੁ ਥੰਮ੍ਹਾ ਗਗਨੁ ਰਹਾਇਆ॥**
**ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥**
**ਤੈਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥**
**ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥**
**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥**
**ਕਿਨੀ ਤੇਰਾ ਅੰਤੁ ਨਾ ਪਾਇਆ॥੨੨॥**

*(ਦਸਮ ਗ੍ਰੰਥ, ਪੰਨਾ ੧੧੯)*

ਉਪ੍ਰੋਕਮਤ ਮਹਾਂਮੰਤਰਾਂ ਦਾ ਇਕ ਭਾਵ ਹੈ ਕਿ ਜਿਥੇ ਆਦਿ ਸ਼ਕਤੀ ਅਨੇਕ ਵਸਤੂਆਂ ਨਾਲ ਸੁਭਾਇਮਾਨ ਹੈ, ਉਥੇ ਉਸ ਸਰਸਵਤੀ ਆਦਿ ਸ਼ਕਤੀ ਦੇ ਪਹਿਨਣ ਵਾਲੇ ਬਸਤਰ ਵੀ ਚਿੱਟੇ ਹਨ।

ਸ੍ਰੀ ਗਣੇਸ਼ ਜੀ ਦੀ ਪੂਜਾ ਸਨਾਤਮ ਧਰਮ ਵਿਚ ਪ੍ਰਥਮ ਮੰਨੀ ਗਈ ਹੈ।

ਸਿਖ ਮੱਤ ਵਿਚ ਵੀ ਗੁਰੂ ਅਮਰਦਾਸ ਜੀ ਦੇ ਪੋਤਰੇ ਆਨੰਦ ਨੂੰ ਗਣੇਸ਼ ਦਾ ਅਵਤਾਰ ਮੰਨਿਆ ਗਿਆ ਹੈ ਤਾਂ ਹੀ ਆਦਿ ਅੰਤ ਆਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਪ੍ਰਮਾਣ ਲਈ ਵੇਖੋ ਟੀਕਾ ਅਨੰਦ ਸਾਹਿਬ ਦਾ, ਕਰਤਾ ਗਿਆਨੀ ਕਿਰਪਾਲ ਸਿੰਘ ਜੀ, ਗਲੀ ਸੱਤੋਵਾਲੀ, ਅੰਮ੍ਰਿਤਸਰ। ਪੂਜਨੀਕ ਦੇਵਤਾ ਗਣੇਸ਼ ਜੀ ਵੀ ਸਫ਼ੈਦ ਬਸਤਰ ਧਾਰੀ ਹਨ।

**ਸੁਕਲਾਬੰਰ ਧਰੰ ਦੇਵ ਸ਼ਸ਼ੀ ਵਰਣੰ ਚਤੁਰ ਭੁਜਮ॥**
**ਪ੍ਰਸੰਨ ਵਦਨੰ ਧਯਾਯਤੇ ਸਰਵ ਵਿਘਨੋਪ ਸ਼ਾਂਨਤੇਸ਼॥**

*(ਸਨਾਤਨ ਵਿਆਹ ਪੱਧਤੀ)*

ਇਸ ਦਾ ਅਰਥ ਹੈ ਕਿ ਉਹ ਦੇਵਤਾ ਜਿਹੜਾ ਚੰਨ ਦੀ ਚਾਨਣੀ ਵਰਗਾ ਚਿੱਟੇ ਵਰਣ ਦਾ ਤੇ ਚਾਰ ਬਾਹਾਂ ਵਾਲਾ, ਠੰਢੇ ਸੁਭਾਅ ਸਰੀਰ ਵਾਲਾ ਤੇ ਸਫ਼ੈਦ ਬਸਤਰ ਧਾਰੀ, ਜਿਸਦੀ ਅਰਾਧਨਾ ਕਰਨ ਵਾਲੇ ਮਨੁੱਖ ਦੇ ਸਾਰੇ ਵਿਘਨ (ਦੁਸ਼ਟ ਗ੍ਰਹਿ) ਸ਼ਾਂਤ ਹੁੰਦੇ ਹਨ। ਉਹ ਵੀ ਚਿੱਟੇ ਬਸਤਰ ਪਹਿਨਦਾ ਹੈ ਤਾਂ ਹੀ ਰਾਜਸੀ ਅਤੇ ਧਾਰਮਿਕ ਨੇਤਾ ਸਫ਼ੈਦ ਬਸਤਰਧਾਰੀ ਹੀ ਹੁੰਦੇ ਹਨ। ਇਹਨਾਂ ਤੋਂ ਛੁੱਟ ਪਤਵੰਤੇ ਸੱਜਣ ਧੀਆਂ ਦੇ ਪਿਤਾ, ਬਜ਼ੁਰਗ, ਮਾਈਆਂ ਵਿਧਵਾ ਬੀਬੀਆਂ, ਮੰਦਰਾਂ ਦੇ ਪੁਜਾਰੀ ਤੇ ਮਹਾਂਪੁਰਸ਼ ਲੋਕ ਸਾਧੂ, ਸੰਤ ਮਹਾਤਮਾ, ਨੰਬਰਦਾਰ, ਸਰਪੰਚ ਆਦਿ ਚਿੱਟੇ ਬਸਤਰ ਹੀ ਧਾਰਦੇ ਹਨ ਕਿਉਂਕਿ ਉਪ੍ਰੋਕਤ ਸਫ਼ੈਦ ਬਸਤਰ ਪਤਵੰਤੇ ਪਨ ਤੇ ਮਾਨ ਸਨਮਾਨ ਦੇ ਪ੍ਰਤੀਕ ਹਨ। ਭਾਰਤ ਵਿਚ ਲਗਪਗ ਨੇਵੀ, ਹਵਾਈ ਸੈਨਾ, ਡਾਕਟਰਾਂ ਅਤੇ ਵੱਡੇ ਵੱਡੇ ਪਦ ਅਧਿਕਾਰੀਆਂ ਦਾ ਪਹਿਰਾਵਾ ਵੀ ਚਿੱਟਾ ਹੁੰਦਾ ਹੈ। ਏਥੇ ਹੀ ਬੱਸ ਨਹੀਂ, ਸਫ਼ੈਦ ਕੱਪੜੇ ਆਦਮੀ ਦੀ ਆਰਥਿਕ ਹਾਲਾਤ ਵੀ ਸੁਧਾਰਦੇ ਹਨ। ਹਰ ਇਨਸਾਨ ਸਮਾਜ ਵਿਚ ਇੱਜ਼ਤ ਚਾਹੁੰਦਾ ਹੈ। ਇਸ ਲਈ ਮਾਇਆ ਦਾ ਭਰਮ-ਭਉ ਬਣਾਉਣਾ ਪੈਂਦਾ ਹੈ। ਇਸ ਭਉ ਭਰਮ ਵਿਚ ਚਿੱਟੇ ਬਸਤਰਾਂ ਦਾ ਖ਼ਾਸ ਯੋਗਦਾਨ ਹੈ। ਇਸ ਲਈ ਹਰ ਕੋਈ ਵਧੀਆ ਤੋਂ ਵਧੀਆ ਵੰਨ-ਸੁਵੰਨੇ ਬਸਤਰ ਧਾਰਨ ਕਰਦਾ ਹੈ। ਜਿਸ ਕਾਰਨ ਲੋਕ ਉਸ ਦਾ ਮਾਇਕ ਪ੍ਰਭਾਵ ਕਬੂਲਦੇ ਹਨ ਅਤੇ ਉਹ ਆਪਣੇ ਆਪ ਵਿਚ ਵੀ ਖ਼ੁਸ਼ ਹੁੰਦਾ ਹੈ, ਕਿ ਲੋਕ ਮੈਨੂੰ ਮਾਇਆਧਾਰੀ ਸਮਝਦੇ ਹਨ। ਪਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਉਹ ਆਪ ਵੀ ਅੰਦਰੋਂ ਸਮਝਦੇ ਹਨ ਅਤੇ ਇਸ ਦੀ ਤੁਲਨਾ ਸਫ਼ੈਦਧਾਰੀ ਜੋ ਸਦੀਵ ਹੀ ਸਫ਼ੈਦ ਪੋਸ਼ ਰਹਿੰਦਾ ਹੈ, ਉਸ ਉੱਤੇ ਭਾਵੇਂ ਅਤਿ ਦੀ ਗਰੀਬੀ ਕਿਉਂ ਨਾ ਹੋਵੇ। ਭਾਵੇਂ ਉਸ ਦੇ ਕੋਲ ਇਕ ਹੀ ਪੋਸ਼ਾਕ ਹੋਵੇ। ਇਕ ਹੀ ਪੋਸ਼ਾਕ ਨੂੰ ਰਾਤੀਂ ਧੋ ਕੇ ਸਵੇਰੇ ਪਾਉਂਦਾ ਹੋਵੇ, ਪਰ ਕੋਈ ਇਹ ਅੰਦਾਜ਼ਾ ਨਹੀਂ ਲਗਾ ਸਕਦਾ ਕਿ ਇਸ ਕੋਲ ਇਕੋ ਹੀ ਪੋਸ਼ਾਕ ਹੈ। ਉਹ ਪੁਰਸ਼ ਗ਼ਰੀਬ ਹੋਵੇ ਜਾਂ ਅਮੀਰ। ਪ੍ਰਮੇਸ਼ਰ ਕਰੇ, ਉਸ ਕੋਲ

ਭਾਵੇਂ ਦਸ ਸੂਟ ਹੋਣ। ਸਫ਼ੈਦ ਧਾਰੀ ਹੋਣ ਕਰਕੇ ਉਸ ਦੀ ਗ਼ਰੀਬੀ 'ਤੇ ਪਰਦਾ ਪਿਆ ਰਹਿੰਦਾ ਹੈ। ਇਸ ਤਰ੍ਹਾਂ ਉਹ ਬਾ-ਇੱਜ਼ਤ ਆਪਣੇ ਦਿਨ ਬਸਰ ਕਰ ਲੈਂਦਾ ਹੈ। ਰੰਗਦਾਰ ਬਸਤਰ ਥੋਕ ਤੇ ਪ੍ਰਚੂਨ ਖ਼ਰੀਦਣ ਲੱਗਿਆਂ ਮਹਿੰਗੇ ਪੈਂਦੇ ਹਨ। ਇਸ ਤਰ੍ਹਾਂ ਸਫ਼ੈਤ ਬਸਤਰ ਆਰਥਿਕ ਅਵਸਥਾ ਸੁਧਾਰਨ ਵਿਚ ਮਦਦ ਕਰਦੇ ਹਨ। ਵਿਸ਼ੇਸ਼ ਕਰ ਪੰਜਾਬੀ ਸਭਿਆਚਾਰ ਅਤੇ ਲੋਕ ਸਾਹਿਤ ਵਿਚ ਨੀਲੇ ਕਾਲੇ ਰੰਗ ਨੂੰ ਅਸਭਿਅਤਾ ਦਾ ਪ੍ਰਤੀਕ ਮੰਨਿਆ ਹੈ। ਜਿਵੇਂ ਕਿ ਲੋਕ ਕਹਾਵਤ ਹੈ **"ਜਾ ਤੇਰਾ ਕਾਲਾ ਮੂੰਹ ਤੇ ਨੀਲੇ ਪੈਰ"** ਕਾਲਾ ਮੂੰਹ ਤੇ ਨੀਲੇ ਪੈਰ ਉਸ ਦੇ ਕੀਤੇ ਜਾਂਦੇ ਹਨ, ਜਿਹੜਾ ਇਖ਼ਲਾਕੀ ਤੌਰ 'ਤੇ ਗਿਰਿਆ ਹੋਵੇ। ਉਸ ਨੂੰ ਖੋਤੇ 'ਤੇ ਚੜ੍ਹਾ ਕੇ ਵੀ ਘੁਮਾਇਆ ਜਾਂਦਾ ਹੈ। ਕਾਲੇ ਰੰਗ ਨੂੰ ਨਜ਼ਰਵੱਟੂ ਰੰਗ ਵੀ ਕਿਹਾ ਜਾਂਦਾ ਹੈ ਤਾਂ ਹੀ ਕਈ ਮਾਵਾਂ ਆਪਣੇ ਛੋਟੇ ਬੱਚੇ ਦੇ ਮੱਥੇ 'ਤੇ ਕਾਲਾ ਟਿੱਕਾ ਲਗਾ ਦੇਂਦੀਆਂ ਹਨ ਕਿਉਂਕਿ ਕਿਸੇ ਦੀ ਬੁਰੀ ਨਜ਼ਰ ਨਾ ਲੱਗੇ। ਨਵੇਂ ਬਣੇ ਮਕਾਨ ਤੇ ਕਾਲੀ ਤੌੜੀ ਟੰਗਦੇ ਹਨ।

### ਸ਼ੰਕਾ

ਕੀ ਸਰਕਾਰੀ ਕਾਨੂੰਨ ਅਨੁਸਾਰ ਕੁਝ ਮਹਿਕਮੇ ਜਿਵੇਂ ਕਿ ਪੁਲਿਸ ਸਿਪਾਹੀ ਨੀਲੀ ਪਗੜੀ ਉੱਤੇ ਲਾਲ ਫੀਤੀ ਲਗਾਉਂਦੇ ਹਨ। ਇਸ ਤੋਂ ਇਲਾਵਾ ਰੇਲਵੇ ਕਰਮਚਾਰੀ, ਵਕੀਲ ਆਦਿ ਕਾਲੀ ਨੀਲੀ ਵਰਦੀ ਪਾਉਂਦੇ ਹਨ। ਤਾਂ ਨੀਲੇ-ਕਾਲੇ ਰੰਗ ਤੋਂ ਪ੍ਰਹੇਜ਼ ਕਰਨ ਵਾਲੇ ਕੂਕੇ ਸਿੱਖ ਕੀ ਕਰਨਗੇ ?

### ਸਮਾਧਾਨ

ਸ਼ੰਕਾਵਾਦੀ ਜੀ ! ਆਪ ਜੀ ਦੀ ਸ਼ੰਕਾ ਤਾਂ ਠੀਕ ਹੈ ਪਰ ਆਪ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਕਾਨੂੰਨ ਮੁਗ਼ਲਾਂ ਅਤੇ ਅੰਗਰੇਜ਼ੀ ਸਰਕਾਰ ਦੀ ਦੇਣ ਹੈ। ਜਿਨ੍ਹਾਂ ਨੇ ਬਾਰ੍ਹਾਂ ਸੌ ਤੇ ਢਾਈ ਸੌ ਸਾਲ ਲਗਾਤਾਰ ਰਾਜ ਕੀਤਾ। ਇਹਨਾਂ ਸਰਕਾਰਾਂ ਦਾ ਪ੍ਰਭਾਵ 'ਲਕੀਰ ਦੀ ਫ਼ਕੀਰ' ਅੱਜ ਦੀ ਸਰਕਾਰ ਨੇ ਵੀ ਨਹੀਂ ਤਿਆਗਿਆ। ਇਹਨਾਂ ਵਿਦੇਸ਼ੀ ਸਰਕਾਰਾਂ ਬਾਰੇ ਹੀ ਭਾਰਤ ਦੇ ਮੁਨੀਸ਼ੀਆਂ ਨੇ ਲਿਖਿਆ ਹੈ :

**ਬਹੁ ਵਾਟੀ ਜਗ ਚਲੀਆਂ ਜਬ ਹੀ ਭਏ ਮੁਹੰਮਦ ਯਾਰਾ ॥**
**ਕੌਮ ਬਹੱਤਰ ਸੰਗ ਕਰ ਬਹੁ ਬਿਧ ਵੈਰ ਵਿਰੋਧ ਪਸਾਰਾ ॥**
**ਰੋਜੇ ਈਦ ਨਿਮਾਜ ਕਰ ਕਰਮੀ ਬੰਦ ਕੀਆ ਸੰਸਾਰਾ ॥**
**ਪੀਰ ਪਕੰਬਰ ਔਲੀਏ ਗੌਸ, ਕੁਤਬ ਬਹੁ ਭੇਖ ਸਵਾਰਾ ॥**

**ਠਾਕਰ ਦਵਾਰੇ ਢਾਹਿ ਕੈ ਤਿਹ ਠਉੜੀ ਮਸੀਤ ਉਸਾਰਾ॥**
**ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ॥**
**ਕਾਫ਼ਰ ਮੁਲਹਦ ਇਰਮਨੀ ਰੂਮੀ ਜੰਗੀ ਦੁਸਮਨ ਦਾਰਾ॥**
**ਪਾਪੇ ਦਾ ਵਰਤਿਆ ਵਰਤਾਰਾ॥**

*(ਵਾਰ ੧, ਪਉੜੀ ੨੦, ਭਾਈ ਗੁਰਦਾਸ ਜੀ)*

ਦੂਜੇ ਭਾਈ ਸੂਰਜ ਪ੍ਰਕਾਸ਼ ਦੇ ਕਰਤਾ ਜੀ ਵੀ ਲਿਖਦੇ ਹਨ:

**ਸਯਦ ਸ਼ੇਖ ਮੁਗਲ ਪਠਾਨ।**
**ਜਾਲਮ ਭਏ ਜਬੀ ਬਲਵਾਨ।**
**ਹਿੰਦੁਨ ਕ ਦੁਖ ਦੇਤ ਮਹਾਏ।**
**ਦੇਵਨ ਕੇ ਮੰਦਿਰ ਗਿਰਵਾਏ।**
**ਘੋਰ ਨਾਥ ਸੁ ਅਉਘੜ ਸਾਧੂ।**
**ਪੰਡਿਤ ਦੱਤ ਸੁਮਿੱਤ ਅਗਾਧੂ।**
**ਮਰਵਾ ਚੀਲਨ ਕੋ ਖਿਲਵਾਏ।**
**ਕੇਚਿਤ ਮੇਖੈਂ ਠੋਕ ਮੁਕਾਏ।**
**ਕੈਚਿਤ ਕੱਚੇ ਚੰਮ ਮੜ੍ਹਾਏ।**
**ਤੁਰਕ ਹੋਵਣਾ ਜਿਨੈ ਨਾ ਮਾਨਿਉ।**
**ਅਤ ਦੁਖ ਦੇਕਰ ਹਾਨਿਯੋ।**
**ਸੁੰਦਰ ਦਿਖੈ ਜਾ ਕੀ ਤਰੁਨੀ।**
**ਪਕੜ ਕਰੈਂ ਬਲ ਸਿਉਂ ਨਿਜ ਘਰਨੀ।**
**ਕਾਜੀ ਰਿਸ਼ਵਤ ਲੇ ਕਰ ਸਾਰੇ।**
**ਸਾਚੇ ਕੋ ਝੂਠਾ ਕਰ ਡਾਰੇ।**
**ਗਊ ਕੋ ਮਾਰ ਸੂਟੈਂ।**
**ਧਨੀ ਦੇਖ ਤਾ ਕਾ ਧਨ ਲੂਟੈਂ।** *(ਸੂਰਜ ਪ੍ਰਕਾਸ਼)*

ਭਾਈ ਗੁਰਦਾਸ ਜੀ ਵੀ ਉਪ੍ਰੋਕਤ ਇਹਨਾਂ ਸਰਕਾਰਾਂ ਦੀ ਬੇਇਨਸਾਫ਼ੀ ਦਾ ਜ਼ਿਕਰ ਇਉਂ ਕਰਦੇ ਹਨ:

**ਕਾਜੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ।**
**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕੋ ਖਾਈ।**

ਇਹ ਚਿਤਰ ਹੈ ਮੁਗ਼ਲੀ ਮੁਹੰਮਦੀ ਸਰਕਾਰਾਂ ਦਾ। ਅੰਗਰੇਜ਼ੀ ਸਰਕਾਰ ਵੀ ਇਸੇ ਥੈਲੀ ਦੇ ਚੱਟੇ-ਬੱਟੇ ਸੀ। ਇਸ ਅੰਗਰੇਜ਼ੀ ਸਰਕਾਰ ਦਾ ਦੇਸ਼-ਭਗਤ ਆਜ਼ਾਦੀ ਦੇ ਘੁਲਾਟੀਏ ਤੇ ਖ਼ਾਸ ਕਰਕੇ ਨਾਮਧਾਰੀਆਂ ਦੇ ਪ੍ਰਤੀ ਜੋ ਵਤੀਰਾ ਰਿਹਾ ਹੈ, ਉਹ ਇਹੋ ਹੀ ਜਾਣਦੇ ਹਨ ਕਿ ਕਿਸ ਤਰ੍ਹਾਂ ਬੇਇਨਸਾਫ਼ੀ ਨਾਲ ਤੋਪਾਂ, ਫ਼ਾਂਸੀਆਂ ਤੇ ਸਮੁੰਦਰਾਂ ਵਿਚ ਡੋਬ ਕੇ ਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਦੇ ਕੇ ਦਮਨ ਚੱਕਰ ਚਲਾਇਆ, ਉਹ ਜਗਤ ਪ੍ਰਸਿੱਧ ਹੈ। ਇਹ ਸਭ ਨੀਲੇ ਕਾਲੇ ਪਹਿਨਣ ਵਾਲੇ ਕਾਲੇ ਕਾਨੂੰਨਾਂ ਦਾ ਹੀ ਪ੍ਰਭਾਵ ਸੀ। ਜੇ ਭਾਰਤੀ ਪੁਰਾਣਾ ਕਾਨੂੰਨ ਹੁੰਦਾ ਤਾਂ ਉਪੋਕਤ ਅਨਰਥ ਨਾ ਹੁੰਦੇ। ਭਾਰਤੀ ਕਾਨੂੰਨ ਬਾਰੇ ਲਿਖਿਆ ਮਿਲਦਾ ਹੈ:

**ਸਤਿਜੁਗਿ ਸਚੁ ਕਹੈ ਸਭੁ ਕੋਈ॥**
**ਘਰਿ ਘਰਿ ਭਗਤਿ ਗੁਰਮੁਖਿ ਹੋਈ॥** *(ਪੰਨਾ ੮੮੦)*

ਜਾਂ **ਹੁਣਿ ਹੁਕਮੁ ਹੋਆ ਮਿਹਰਵਾਣ ਦਾ॥**
**ਪੈ ਕੋਇ ਨ ਕਿਸੈ ਰਞਾਣਦਾ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥੧੩॥**
*(ਪੰਨਾ ੭੪)*

ਹੁਣ ਭਾਰਤ ਵਿਚ ਲੋਕਤੰਤਰ ਹੈ। ਲੋਕ ਤੰਤਰ ਵਿਚ ਲੋਕ ਬਹੁਤ ਮਹੱਤਵਪੂਰਨ ਇਕਾਈ ਹੁੰਦੇ ਹਨ। ਜੇ ਸਾਰੇ ਲੋਕ ਜਾਗਰੂਕ ਤੇ ਸੱਚ ਦੇ ਚਾਹਵਾਨ ਹੋਣ ਤਾਂ ਸਤਿਜੁਗੀ ਰਾਜ ਦੀ ਸਥਾਪਨਾ ਹੋ ਸਕਦੀ ਹੈ। ਜਿਸ ਦੀ ਮਹਾਤਮਾ ਗਾਂਧੀ ਨੇ ਰਾਮ ਰਾਜ ਕਹਿ ਕੇ ਕਲਪਨਾ ਕੀਤੀ ਸੀ ਅਤੇ ਕਾਨੂੰਨੀ ਪਰਿਵਰਤਨ ਹੋ ਸਕਦੇ ਹਨ ਪਰ ਇਕ ਸੌਖਾ ਤਰੀਕਾ ਇਹ ਵੀ ਹੈ ਕਿ ਨੇਕ ਪੁਰਸ਼ ਵਿਅਕਤੀਗਤ ਰਾਜਾ ਹੋਵੇ ਤਾਂ ਵੀ ਪਰਿਵਰਤਨ ਹੋ ਸਕਦਾ ਹੈ। ਕਿਉਂ ਕਿ **"ਵਿਗੜੇ ਇਕ ਤੇ ਸਮਝਾਏ ਵਿਹੜਾ"** ਜੇ **"ਵਿਗੜੇ ਵਿਹੜਾ ਤਾਂ ਸਮਝਾਏ ਕਿਹੜਾ"** ਹੁਣ ਤੇ ਕਾਨੂੰਨ ਤੇ ਸਰਕਾਰ ਦੀ ਇਹ ਹਾਲਤ ਹੈ:

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥**
*(ਪੰਨਾ ੪੬੮)*

ਵਾਲੀ ਬਣੀ ਹੋਈ ਹੈ। ਇਹ ਸਭ ਕੁਝ ਵਿਅਕਤੀਗਤ ਰਾਜ ਤੋਂ ਬਿਨਾਂ ਨਹੀਂ ਹੋ ਸਕਦਾ।

# ਸਾਰੰਸ਼

ਉਪ੍ਰੋਕਤ ਸ਼ਾਸਤਰਾਂ, ਗੁਰਬਾਣੀ ਅਤੇ ਵਿਗਿਆਨਕਾਂ ਅਨੁਸਾਰ ਸਿੱਧ ਹੈ ਕਿ ਸਾਰੇ ਸ੍ਰੇਸ਼ਟ ਮੱਤਾਂ ਅਤੇ ਵਿਸ਼ੇਸ਼ ਕਰ ਸਿਖ (ਖ਼ਾਲਸਾ ਪੰਥ) ਲਈ ਨੀਲੇ ਕਾਲੇ ਰੰਗ ਦਾ ਨਿਸ਼ੇਧ ਹੈ। ਇਸ ਲਈ ਸਾਰੇ ਮਨੁੱਖ ਮਾਤਰ ਨੂੰ ਨੀਲੇ ਕਾਲੇ ਬਸਤ੍ਰਾਂ ਦਾ ਧਾਰਨੀ ਨਹੀਂ ਹੋਣਾ ਚਾਹੀਦਾ ਕਿਉਂਕਿ ਮਹਾਂਪੁਰਸ਼ਾਂ ਦੇ ਬਚਨ ਮਨੁੱਖ ਮਾਤਰ ਲਈ ਸਾਂਝੇ ਹੁੰਦੇ ਹਨ:

**ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ॥**

*(ਪੰਨਾ ੬੪੭)*

ਪਰ ਸਿਖ ਮੱਤ ਨੂੰ ਇਸ ਦੀ ਖ਼ਾਸ ਪਾਲਣਾ ਕਰਨੀ ਚਾਹੀਦੀ ਹੈ ਕਿਉਂਕਿ ਇਹ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਦਾ ਸਿਧਾਂਤ ਹੈ। ਸਾਰੇ ਨਾਨਕ ਨਾਮ ਲੇਵਾ ਨੂੰ ਇਸ 'ਤ੍ਰੇ ਅਮਲ ਕਰਨਾ ਚਾਹੀਦਾ ਹੈ।

ਨਹੀਂ ਤੇ ਕਿਤੇ ਇਹ ਨਾ ਹੋਵੇ ਕਿ ਸਾਡੀ ਗਿਣਤੀ ਉਨ੍ਹਾਂ ਤੁਰਕਾਂ ਵਿਚ ਹੋਵੇ, ਜਿਹੜੇ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਸਿੱਖਾਂ ਹੱਥੋਂ ਮੈਦਾਨੇ ਜੰਗ ਵਿਚ ਮਾਰੇ ਗਏ ਸਨ। ਜਿਹੜੇ ਤੁਰਕ ਗੁਰੂ ਸਾਹਿਬ ਦੇ ਹੱਥੋਂ ਮਰੇ ਸਨ ਉਹ ਤਾਂ ਰਾਵਣ ਤੇ ਕੰਸ ਦੀ ਨਿਆਈਂ ਜਨਮ-ਮਰਨ ਤੋਂ ਰਹਿਤ ਹੋ ਗਏ ਸਨ। ਪਰ ਜਿਹੜੇ ਤੁਰਕ ਸਿੱਖਾਂ ਦੇ ਹੱਥੋਂ ਮਰੇ ਉਨ੍ਹਾਂ ਤੁਰਕਾਂ ਦਾ ਜਨਮ ਸਿੱਖਾਂ ਦੇ ਘਰ ਹੋਇਆ। ਕਿਉਂਕਿ ਸਿਖ ਮੁਕਤੀ ਨਹੀਂ ਦੇ ਸਕਦਾ।

ਕਈ ਪੁਰਾਣੇ ਸੰਤ ਮਹਾਤਮਾ ਜੀ ਇਹ ਗੱਲ ਵੀ ਦੱਸਦੇ ਹਨ ਕਿ ਜਦੋਂ ਯੁੱਧਾਂ ਵਿਚ ਮੁਸਲਮਾਨ ਤੇ ਸਿਖ ਮਰੇ ਤਾਂ ਜਦੋਂ ਸਿੱਖਾਂ ਨੇ ਸ਼ਹੀਦ ਹੋਏ ਸਿੱਖਾਂ ਦਾ ਸੰਸਕਾਰ ਕੀਤਾ ਤਾਂ ਕੁਝ ਸਿੱਖਾਂ ਨੇ ਗੁੱਸੇ ਵਿਚ ਆ ਕੇ ਤੁਰਕਾਂ ਨੂੰ ਵੀ ਅੱਗ ਵਿਚ ਸਾੜ ਦਿੱਤਾ। ਇਸ ਗੱਲ ਦਾ ਜਦੋਂ ਸੱਚੇ ਪਾਤਿਸ਼ਾਹ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਕਿਹਾ ਕਿ ਸਿੱਖੋ ਇਹ ਤੁਸਾਂ ਬਹੁਤ ਮਾੜੀ ਗੱਲ ਕੀਤੀ ਹੈ। ਇਸ ਤਰ੍ਹਾਂ ਕਰਨ ਦਾ ਇਹ ਫਲ ਹੋਵੇਗਾ ਕਿ ਇਹ ਤੁਰਕ ਹੁਣ ਸਿੱਖਾਂ ਦੇ

ਘਰੀਂ ਜਨਮ ਲੈਣਗੇ। ਤਾਂ ਸਿੱਖਾਂ ਨੇ ਸਤਿਗੁਰੂ ਜੀ ਨੂੰ ਪੁੱਛਿਆ ਕਿ ਕੀਹ ਸਿੱਖਾਂ ਦੇ ਘਰ ਜਨਮ ਲੈ ਕੇ ਇਹ ਸਿੱਖਾਂ ਵਰਗੀ ਹੀ ਬਿਰਤੀ ਤੇ ਸੁਭਾਅ ਰੱਖਣਗੇ ? ਤਦ ਗੁਰੂ ਜੀ ਨੇ ਕਿਹਾ ਕਿ ਇਹਨਾਂ ਦੀ ਸ਼ਕਲ ਤਾਂ ਮੇਰੇ ਸਿੱਖਾਂ ਵਰਗੀ ਹੀ ਹੋਵੇਗੀ ਪਰ ਇਹਨਾਂ ਦੀ ਅਕਲ ਸੁਭਾਅ ਤੇ ਮਨੋਬਿਰਤੀ (ਖੁਰਾਕ, ਪੌਸ਼ਾਕ ਤੇ ਰੰਗ ਪੱਖੋਂ) ਇਹੋ ਹੀ (ਤੁਰਕੀ) ਰਹੇਗੀ। ਤਾਂ ਹੀ ਬਾਬਾ ਬੀਰ ਸਿੰਘ ਨੌਰੰਗਾਵਾਦੀ ਜੀ ਦਾ ਕਥਨ ਹੈ ਕਿ ਸਿੰਘੋ ਏਨਾਂ ਦੇ ਖਲੜੇ ਸਿੱਖਾਂ ਦੇ ਹਨ। ਰੂਹਾਂ ਮੁਸਲਮਾਨੀ ਹਨ (ਪੁਸਤਕ ਬਾਬਾ ਬੀਰ ਸਿੰਘ ਜੀ ਨੌਰੰਗਾਵਾਦੀ, ਕਰਤਾ ਗਿ: ਪ੍ਰਤਾਪ ਸਿੰਘ, ਸਾਬਕਾ ਜਥੇਦਾਰ ਅਕਾਲ ਤਖ਼ਤ)। ਇਹ ਹੁਣ ਤੁਸੀਂ ਆਪ ਹੀ ਵੇਖ ਲਉ ਕਿ ਇਹ ਸਭ ਕੁਝ ਤੁਹਾਡੇ ਸਾਹਮਣੇ ਹੀ ਹੋ ਰਿਹਾ ਹੈ।

***ਨੋਟ:*** ਆਪਣੇ ਵਲੋਂ ਤਾਂ ਪੂਰਾ ਸੋਧ ਕੇ ਲਿਖਣ ਦਾ ਜੰਤਨ ਕੀਤਾ ਹੈ। ਫਿਰ ਵੀ ਪਾਠਕ ਸੋਧ ਕੇ ਪੜ੍ਹਨ ਦਾ ਜਤਨ ਕਰਨ ਕਿਉਂਕਿ ਗੁਰੂਵਾਕ ਹੈ :

**ਚੂਕ ਹੋਇ ਕਵਿ ਲਿਹੁ ਸੁਧਾਰਹੁ ॥** *(ਪਾ: ੧੦ਵੀਂ)*

—ਸਮਾਪਤ—

# ਗੁਰੂ ਚਰਣਾਂ ਵਿਚ ਬੇਨਤੀ



*ਸੰਤ ਜਗਦੀਸ਼ ਸਿੰਘ ਨਾਮਧਾਰੀ*

ਸੰਤ ਜਗਦੀਸ਼ ਸਿੰਘ ਅੰਮ੍ਰਿਤਸਰ ਵਾਲਿਆਂ ਦੇ ਜਦੋਂ ਵੀ ਦਰਸ਼ਨ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰੇ ਦਰਸ਼ਨਾਂ ਤੋਂ ਫੈਜ਼ਬਾਬ ਹੋਇਆ। ਆਪ ਜੀ ਬਹੁਤ ਉੱਤਮ ਕੋਟੀ ਦੇ ਵਕਤਾ ਹਨ। ਅੰਮ੍ਰਿਤਸਰ ਰਹਿਣ ਕਾਰਨ ਹਰ ਪ੍ਰਕਾਰ ਦੇ ਵਿਦਵਾਨਾਂ ਨਾਲ ਮੇਲ ਮਿਲਾਪ ਹੁੰਦਾ ਰਿਹਾ। ਉਸ ਤੋਂ ਆਪਣੇ ਮੱਤ ਦੀ ਪੁਸ਼ਟੀ ਲਈ ਪ੍ਰਮਾਣ ਇਕੱਤਰ ਕਰਕੇ ਹੁਣ ਸਤਿਪੁਰਖਾਂ ਨੂੰ ਸਜਾਣੇ ਵੀ ਆ ਗਏ ਹਨ।

ਸਤਿਪੁਰਖਾਂ ਦੀ ਲਿੱਖੀ ਪੁਸਤਕ **'ਗੁਰਮਤਿ ਅਤੇ ਨੀਲਾ ਕਾਲਾ ਰੰਗ'** ਨਾਮਧਾਰੀਆਂ, ਪ੍ਰਚਾਰਕਾਂ ਅਤੇ ਗੁਰਮਤਿ ਦੇ ਖੋਜੀਆਂ ਲਈ ਅਮੋਲਕ ਸਿੱਧ ਹੋਵੇਗੀ। ਪੁਸਤਕ ਨੂੰ ਗੁਰਬਾਣੀ, ਭਾਈ ਗੁਰਦਾਸ, ਸਿੱਖ ਇਤਿਹਾਸ ਅਤੇ ਹੋਰ ਵਿਦਵਾਨਾਂ ਦੇ ਪ੍ਰਮਾਣਾਂ ਦੁਆਰਾ ਸਾਬਤ ਕੀਤਾ ਗਿਆ ਹੈ ਕਿ ਨੀਲਾ-ਕਾਲਾ ਰੰਗ ਗੁਰਮਤਿ ਵਿਚ ਵਰਜਿਤ ਹੈ। ਅੱਜ-ਕੱਲ੍ਹ ਦੇ ਸਿਖ ਭਾਵੇਂ ਇਸ ਦੇ ਹੱਕ ਵਿਚ ਪਰਚਾਰ ਕਰਨ।

ਮੇਰੀ ਗੁਰ ਚਰਣਾਂ ਵਿਚ ਅਰਦਾਸ ਹੈ ਕਿ ਸੰਤ ਜਗਦੀਸ਼ ਸਿੰਘ ਜੀ ਨੇ ਜਿਵੇਂ ਪ੍ਰਚਾਰ ਦੇ ਦੂਸਰੇ ਅੰਗ ਲਿਖਣ ਨੂੰ ਹੱਥ ਪਾਇਆ ਹੈ, ਇਹ ਹੱਥ ਹੁਣ ਪਿਆ ਹੀ ਰਿਹੇ ਅਤੇ ਸਤਿਪੁਰਖ ਜੀ ਗੁਰਮਤਿ ਅਨੁਸਾਰ ਅਛੂਤੇ ਵਿਸ਼ਿਆਂ ਉਤੇ ਕਲਮ ਚਲਾਣ।

ਹੋਰ ਖ਼ੁਸ਼ੀ ਦੀ ਗੱਲ ਹੈ ਸੰਤ ਜੀ ਦਾ ਸਪੁੱਤਰ ਕਾਕਾ ਸੁਤੰਤਰ ਪਾਲ ਸਿੰਘ ਵੀ ਖੋਜੀ ਪ੍ਰਵਿੱਤੀ ਦਾ ਵਿਦਿਆਰਥੀ ਹੈ। ਸਤਿਗੁਰੂ ਜੀ ਕ੍ਰਿਪਾ ਕਰਨ ਬੱਚਾ ਸੰਸਕ੍ਰਿਤ, ਅੰਗਰੇਜ਼ੀ ਆਦਿ ਭਾਸ਼ਾਵਾਂ ਦਾ ਚੰਗਾ ਜਾਣਕਾਰ ਹੋਵੇ ਅਤੇ ਸਤਿਪੁਰਖਾਂ ਨਾਲ ਮਿਲ ਕੇ ਪ੍ਰਚਾਰ ਖੇਤਰ ਵਿਚ ਆਪਣਾ ਥਾਂ ਬਣਾਵੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੇ।

ਦਿੱਲੀ ੨੬-੧-੯੭ —ਪ੍ਰੀਤਮ ਸਿੰਘ ਕਵੀ